ਐਲਬਮ




# ਕੇਂਦਰੀ ਸਿੱਖ ਅਜਾਇਬਘਰ

ਘੰਟਾ ਘਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ।

# CENTRAL SIKH MUSEUM

CLOCK TOWER GOLDEN TEMPLE, AMRITSAR

75/-

ਮੁਖ ਸਲਾਹ : ਸਰਦਾਰ ਇੰਦਰਜੀਤ ਸਿੰਘ ਜੀ
ਲੇਖਕ, ਸੰਪਾਦਕ, ਡੀਜਾਇਨ : ਪ੍ਰਿੰਸੀਪਲ ਸਤਿਬੀਰ ਸਿੰਘ
ਆਰਟ ਵਰਕ : ਸ੍ਰੀ ਬੋਧ ਰਾਜ, ਸਰਦਾਰ ਅਮੋਲਕ ਸਿੰਘ
ਫੋਟੋਜ਼ : ਸਰਦਾਰ ਸਤਪਾਲ ਸਿੰਘ 'ਦਾਨਿਸ਼'
ਪ੍ਰਕਾਸ਼ਕ : ਸਰਦਾਰ ਰਮਿੰਦਰਬੀਰ ਸਿੰਘ, ਮੈਨੇਜਰ ਸ੍ਰੀ ਦਰਬਾਰ ਸਾਹਿਬ
ਵਾਸਤੇ . ਸੁਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ
ਪ੍ਰਿੰਟਰ : ਡਾਇਮੰਡ ਲਿਥੋਗ੍ਰਾਫਰ ਪ੍ਰ: ਲਿ: ਦਿੱਲੀ
ਟਾਇਪਸੈਟਿੰਗ : ਦੀ ਡਾਨ ਪ੍ਰੈਸ, ਅੰਮ੍ਰਿਤਸਰ

EXPERT ADVICE : SARDAR INDERJIT SINGH JI
WRITTEN, COMPILED AND DESIGNED BY : PRINCIPAL SATBIR SINGH
ART WORK : SHRI BODHRAJ, SARDAR AMOLAK SINGH
PHOTOS : SARDAR SATPAL SINGH "DANISH"
PUBLISHER : SARDAR RAMINDERBIR SINGH
MANAGER, SRI DARBAR SAHIB
FOR .SECY. S.G.P.C. AMRITSAR.
PRINTER : DIAMOND LITHOGRAPHER P. LTD.
TYPE SETTER : THE DAWN PRESS, AMRITSAR.

ਸਰਦਾਰ ਕ੍ਰਿਪਾਲ ਸਿੰਘ ਜੀ

ਚਿੱਤਰਕਾਰ

ਦੀ

ਯਾਦ

ਨੂੰ

ਸਮਰਪਣ



## ਇੰਡੈਕਸ



ਹੁਕਮਨਾਮਾ ਦਸਮ ਪਾਤਸ਼ਾਹ ਦਾ
ਮਾਛੀਵਾੜੇ ਦੀ ਸੰਗਤ ਦੇ ਨਾਮ

Commandment of the tenth Guru, addressed to the sangat of Machhiwara.

## ਮੁੱਖ ਸ਼ਬਦ

ਇੱਕ ਵਾਰਤਾ ਕਰਦੇ ਹਨ ਕਿ ਇੱਕ ਪਠਾਣ ਨੂੰ ਰੰਗਾਂ ਦਾ ਬੁਰਸ਼ ਹੱਥ ਫੜੀ ਦੇਖ ਰਾਬਿੰਦਰ ਨਾਥ ਟੈਗੋਰ ਨੇ ਕਿਹਾ : ਪਠਾਣਾ! ਤੇਰੇ ਹੱਥ ਵਿੱਚ ਕਲਮ ਨਹੀ ਸਜਦੀ, ਤਲਵਾਰ ਹੀ ਸ਼ੋਭਦੀ ਹੈ ਤਾਂ ਉਸ ਪਠਾਣ ਨੇ ਰਤਾ ਕੂ ਮੂੰਹ ਉੱਚਾ ਕਰਕੇ ਆਖਿਆ : ਤੂੰ ਭੁੱਲਾ ਹੈਂ ਕਵੀ ! ਮੇਰੇ ਬੁਰਸ਼ ਇੱਕ ਅਜਿਹੀ ਤਸਵੀਰ ਤਿਆਰ ਕਰਨਗੇ ਜਿਸ ਨੂੰ ਦੇਖ ਕੇ ਹਰ ਪਠਾਣ ਦੇ ਹੱਥ ਤਲਵਾਰ ਆ ਜਾਵੇਗੀ। ਬੱਸ ਇਹੀ ਉਦੇਸ਼ ਸਾਹਮਣੇ ਸੀ, ਜਦ ਮੈਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਅੱਗੇ ਅਜਾਇਬ ਘਰ ਅਸਥਾਪਨ ਕਰਨ ਦੀ ਤਜਵੀਜ਼ ਰੱਖੀ । ਮਾਸਟਰ ਤਾਰਾ ਸਿੰਘ ਜੀ ਨੇ ਉਚੇਚੀ ਰਕਮ ਰਾਖਵੀਂ ਰਖ ਕੇ ਇਸ ਨੂੰ ਘੰਟਾ ਘਰ ਵਾਲੀ ਬਾਹੀ ਤੇ ਉਸਾਰਨ ਦੀ ਪ੍ਰਵਾਨਗੀ ਦੇ ਦਿੱਤੀ ।

ਭਾਗਾਂ ਨੂੰ ਸਾਨੂੰ ਸਰਦਾਰ ਕ੍ਰਿਪਾਲ ਸਿੰਘ ਚਿੱਤਰਕਾਰ ਦੀਆਂ ਸੇਵਾਵਾਂ ਵੀ ਮਿਲ ਗਈਆਂ । ਉਨ੍ਹਾਂ ਬੁਰਸ਼ਾਂ ਨਾਲ ਰੰਗਾਂ ਦੀ ਇਸ ਤਰ੍ਹਾਂ ਵਰਤੋਂ ਕੀਤੀ ਕਿ ਸਾਰਾ ਸਿੱਖ ਇਤਿਹਾਸ ਹੀ ਉਜਾਗਰ ਹੋ ਉਠਿਆ । ਉਨ੍ਹਾਂ ਦੀ ਹਾਦਸੇ ਵਿੱਚ ਮੌਤ ਇੱਕ ਵੱਡਾ ਹਾਦਸਾ ਸੀ । ਕਦੇ ਨਾ ਪੂਰਾ ਹੋਣ ਵਾਲਾ ਘਾਟਾ । ਇਹ ਐਲਬਮ ਉਨ੍ਹਾਂ ਦੀ ਕੀਤੀ ਸੇਵਾ ਨੂੰ ਹੀ ਸਮਰਪਿਤ ਕੀਤੀ ਜਾ ਰਹੀ ਹੈ ।

ਅੱਜ ਮੈਨੂੰ ਸ੍ਰ: ਭਾਨ ਸਿੰਘ ਜੀ ਦੀ ਲਗਨ ਅਤੇ ਮਾਸਟਰ ਗੁਰਦਿੱਤ ਸਿੰਘ ਜੀ ਦੇ ਅਜਾਇਬ ਘਰ ਪ੍ਰਤੀ ਪਾਏ ਯੋਗਦਾਨ ਵੀ ਯਾਦ ਆ ਰਹੇ ਹਨ । ਇਹ ਲਿਖਣ ਵਿੱਚ ਮੈਨੂੰ ਰਤਾ ਵੀ ਝਿਜਕ ਨਹੀਂ ਕਿ ਸ੍ਰ: ਗੁਰਚਰਨ ਸਿੰਘ ਜੀ 'ਟੌਹੜਾ' ਨੇ ਅਜਾਇਬ ਘਰ ਲਈ ਕਦੇ ਮਾਇਕ ਥੁੜ ਦਾ ਅਹਿਸਾਸ ਨਹੀਂ ਹੋਣ ਦਿੱਤਾ ।

ਜਦ ਇਹ ਵਿਚਾਰ ਉਪਜੀ ਕਿ ਇੱਕ ਐਸੀ ਐਲਬਮ ਤਿਆਰ ਕੀਤੀ ਜਾਵੇ ਜਿਸ ਵਿਚ ਅਜਾਇਬ ਘਰ ਦੀਆਂ ਉਤਮ ਕਿਰਤਾਂ ਵੀ ਸ਼ਾਮਲ ਹੋਣ ਤੇ ਨਾਲ ਸਮੁੱਚਾ ਸਿੱਖ ਇਤਿਹਾਸ ਵੀ ਅੱਖਾਂ ਅੱਗੋਂ ਲੰਘ ਜਾਏ ਤਾਂ ਵੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਕਿਸੇ ਪ੍ਰਕਾਰ ਦਾ ਸੰਕੋਚ ਨਾ ਦਿਖਾਇਆ ਇਸ ਐਲਬਮ ਨੂੰ ਅਠਾਰਾਂ ਭਾਗਾਂ ਵਿੱਚ ਵੰਡਿਆ ਹੈ ਤਾਂ ਕਿ ਸਿੱਖ ਇਤਿਹਾਸ ਦੇ ਸਾਰੇ ਦ੍ਰਿਸ਼, ਵਾਕਿਆਤ ਘੱਲੂਘਾਰੇ, ਸ਼ਹੀਦ ਅਤੇ ਸ਼ਖਸੀਅਤਾਂ ਛਿਣ ਛਿਣ ਬਦਲਦੇ ਰੰਗ ਬਰੰਗੇ ਗੁਲਬੀਨ (KALEIDOSCOPE) ਵਾਂਗ ਦੇਖ ਹਰ ਕੋਈ ਅਨੰਦ ਮਾਣ ਸਕੇ । ਇਸ ਐਲਬਮ ਵਿੱਚ ਇੱਕ ਹੋਰ ਵਾਧਾ ਇਹ ਹੈ ਕਿ ਸ੍ਰੀ ਦਰਬਾਰ ਸਾਹਿਬ ਦੀ ਅਨੂਪਮ ਜੀਵੰਤ ਕਲਾ, ਸ੍ਰੀ ਅਕਾਲ ਤੱਖ਼ਤ ਸਾਹਿਬ ਤੇ ਸ਼ਸੋਭਤ ਪਾਵਨ ਸ਼ਸਤਰ, ਸਿੱਖ ਕਾਲ ਦੇ ਸਿੱਕੇ ਵੀ ਦੇ ਦਿੱਤੇ ਹਨ । ਫਿਰ ਵੱਡੀ ਗੱਲ ਕੀਮਤ ਲਾਗਤ ਭੇਟਾ ਹੀ ਰੱਖੀ ਹੈ ।

ਜਿਥੇ ਮੈਂ ਕਲਾਕਾਰਾਂ, ਫੋਟੋਗ੍ਰਾਫਰ, ਸਰਦਾਰ ਰਮਿੰਦਰਬੀਰ ਸਿੰਘ, ਸਰਦਾਰ ਮਨਜੀਤ ਸਿੰਘ 'ਕਲਕੱਤਾ', ਸ੍ਰ: ਅਮੋਲਕ ਸਿੰਘ, ਡਾ: ਗੁਰਉਪਦੇਸ਼ ਸਿੰਘ ਦਾ ਧੰਨਵਾਦ ਕਰਨਾ ਹੈ, ਉਥੇ ਮੈਂ ਉਚੇਚੇ ਤੌਰ ਤੇ ਸ੍ਰ: ਗੁਰਚਰਨ ਸਿੰਘ ਜੀ 'ਟੌਹੜਾ' ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਰਿਣੀ ਹਾਂ ਜਿਨ੍ਹਾਂ ਸਾਰੇ ਛੋਹੇ ਕਾਰਜਾਂ ਨੂੰ ਸਿਰੇ ਚਾੜ੍ਹਨ ਲਈ ਹੋਰ ਉਤਸ਼ਾਹਤ ਕੀਤਾ ਹੈ । ਗੁਰੂ ਮੇਹਰ ਰੱਖੀ ਤਾਂ ਜਿਥੇ 51, ਪ੍ਰਸਿੱਧ ਇਤਿਹਾਸਕ ਅਸਥਾਨਾਂ ਦੀਆਂ ਸਚਿੱਤਰ ਪੁਸਤਕਾਂ ਵੀ ਤਿਆਰ ਹੋ ਜਾਣਗੀਆਂ ਉਥੇ ਸਾਰੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੀ ਸੁਚਿੱਤਰ ਡਾਇਰੈਕਟਰੀ ਵੀ ਪਹਿਲੀ ਵਾਰੀ ਛਪ ਤਿਆਰ ਹੋ ਜਾਵੇਗੀ ਜੋ ਚਿਰਾਂ ਦੀ ਥੁੜ ਪੂਰੀ ਕਰਨ ਯੋਗ ਹੋ ਸਕੇਗੀ ।

ਗੁਰੂ ਮੇਰੇ ਸੰਗਿ ਸਦਾ ਹੈ ਨਾਲੇ ।

ਸਤਿਬੀਰ ਸਿੰਘ (ਪ੍ਰਿੰਸੀਪਲ)

1991 ਪਟਿਆਲਾ ।

ੴ ਵਾਹਿਗੁਰੂ ਜੀ ਕੀ ਫਤਿਹ ॥

# ਦਰਪਣ

ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ

ਗੁਰੂ ਅਰਜਨ ਦੇਵ ਜੀ ਦਾ ਫਰਮਾਨ ਹੈ:

ਪੀਉ ਦਾਦੇ ਦਾ ਖੋਲਿ ਡਿਠਾ ਖਜਾਨਾ। ਤਾ ਮੇਰੇ ਮਨ ਭਇਆ ਨਿਧਾਨਾ।

ਸਚਮੁੱਚ ਕਿਤਨਾ ਗੌਰਵ ਹੁੰਦਾ ਹੈ ਜਦ ਆਪਣੇ ਪੁਰਖਾਂ ਦੇ ਬਹੁਮੁਲੇ ਕੀਮਤੀ ਖਜ਼ਾਨੇ ਨੂੰ ਅਖੀਂ ਦੇਖ ਲਈਏ।

ਅਜਾਇਬ ਘਰ ਕੌਮਾਂ ਦੇ ਕੀਮਤੀ ਖਜ਼ਾਨੇ ਨੂੰ ਇਕ ਥਾਂ ਇਕੱਠਾ ਕਰਨ ਦਾ ਹੀ ਦੂਜਾ ਨਾਮ ਹੈ। ਕੇਂਦਰੀ ਸਿੱਖ ਅਜਾਇਬ ਘਰ ਇਸੇ ਆਸ਼ੇ ਨੂੰ ਮੁੱਖ ਰੱਖ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 1957 ਵਿੱਚ ਅਸਥਾਪਣ ਕੀਤਾ ਸੀ। ਅਜ ਇਹ ਅਜਾਇਬ ਘਰ ਦੁਨੀਆਂ ਦੇ ਉੱਘੇ ਅਜਾਇਬ ਘਰਾਂ ਵਿਚ ਆਪਣਾ ਵਿਸ਼ੇਸ਼ ਅਸਥਾਨ ਰਖਦਾ ਹੈ।

ਇਸ ਦੀ ਅਸਥਾਪਨਾ ਵਿਚ ਜਿਥੇ ਮਾਸਟਰ ਤਾਰਾ ਸਿੰਘ ਜੀ ਅਤੇ ਸਰਦਾਰ ਕ੍ਰਿਪਾਲ ਸਿੰਘ ਜੀ ਚਕ ਸ਼ੇਰੇ ਵਾਲਾ, ਨੇ ਪ੍ਰੇਰਨਾ ਦਿਤੀ ਉੱਥੇ ਕਿਤਨੇ ਹੀ ਹੋਰ ਕਲਾਮਈ ਹੱਥਾਂ ਨੇ ਸਹਿਯੋਗ ਦਿਤਾ।

ਪ੍ਰਸਿਧ ਚਿੱਤਰਕਾਰ ਸਰਦਾਰ ਕ੍ਰਿਪਾਲ ਸਿੰਘ ਜੀ, ਮਾਸਟਰ ਗੁਰਦਿੱਤ ਸਿੰਘ ਜੀ ਅਤੇ ਸਰਦਾਰ ਭਾਨ ਸਿੰਘ ਜੀ ਨੇ ਉਸਾਰਨਾ, ਸੰਵਾਰਨ ਤੇ ਵਧਾਉਣ ਵਿਚ ਜੋ ਹਿੱਸਾ ਪਾਇਆ ਉਸੇ ਕਾਰਨ ਇਹ ਅਜਾਇਬ ਘਰ ਸੰਗਤਾਂ ਦੀ ਖਿਚ ਦਾ ਬਿੰਦੂ ਬਣਿਆ ਹੋਇਆ ਹੈ।

ਬਲਿਊ ਸਟਾਰ ਦੇ ਨਿਰਦਈ ਹਮਲੇ ਵੇਲੇ ਜਿਥੇ ਬਹੁਮੁੱਲੀ ਨਾਯਾਬ ਸਿੱਖ ਰੈਫਰੈਂਸ ਲਾਇਬਰੇਰੀ ਮੁਕੰਮਲ ਤੌਰ ਤੇ ਨਸ਼ਟ ਕਰ ਦਿਤੀ ਗਈ ਉਥੇ ਫੌਜੀ ਅਤਾਬ ਤੋਂ ਇਹ ਅਜਾਇਬ ਘਰ ਵੀ ਨਾ ਬਚ ਸਕਿਆ ਪਰ ਸ਼ੁਕਰ ਹੈ ਵਾਹਿਗੁਰੂ ਦਾ ਕਿ ਅੱਜ ਫਿਰ ਪਹਿਲੀ ਸ਼ਾਨ ਵਿਚ ਕਾਇਮ ਹੋ ਗਿਆ ਹੈ। ਇਸ ਦੇ ਵਿਸਥਾਰ ਲਈ ਨਵੀਆਂ ਗੈਲਰੀਆਂ ਵੀ ਉਸਾਰ ਦਿਤੀਆਂ ਹਨ।

ਸਾਡਾ ਚਿਰਾਂ ਤੋਂ ਚਿਤ ਸੀ ਕਿ ਇਸ ਅਜਾਇਬ ਘਰ ਦੇ ਕੁਝ ਉੱਘੇ ਬਹੁਮੁੱਲੇ ਚਿੱਤਰ ਚੁਣ ਕੇ ਇਕ ਐਲਬਮ ਵਿਚ ਛਾਪੇ ਜਾਣ ਤਾਂ ਕਿ ਹਰ ਥਾਂ ਦਾ ਸ਼ਿੰਗਾਰ ਬਣਨ।

ਸੋ ਮੈਨੂੰ ਇਹ ਦੇਖ ਕੇ ਖੁਸ਼ੀ ਹੋ ਰਹੀ ਹੈ ਕਿ ਸ੍ਰੀ ਦਰਬਾਰ ਸਾਹਿਬ ਅਤੇ ਅਜਾਇਬ ਘਰ ਦੇ ਸਾਂਝੇ ਉਪਰਾਲੇ ਨਾਲ ਦਿਲ-ਖਿਚਵੀਂ ਐਲਬਮ ਸੰਗਤਾਂ ਤੇ ਕਲਾ ਪ੍ਰੇਮੀਆਂ ਹੱਥਾਂ ਦਿਤੀ ਜਾ ਰਹੀ ਹੈ।

ਇਹ ਨਿਰੀ ਐਲਬਮ ਨਾ ਹੋ ਕੇ ਸਿੱਖ ਕੌਮ ਦੇ ਪੰਜ ਸੌ ਸਾਲਾ ਇਤਿਹਾਸ ਨੂੰ ਇਕੋ ਵਾਰ ਇਕੋ ਥਾਂ ਦੇਖਣ ਦਾ ਦਰਪਣ ਵੀ ਹੈ।

ਮੈਨੂੰ ਪੂਰਨ ਵਿਸ਼ਵਾਸ ਹੈ। ਕਿ ਧਰਮ ਪ੍ਰਚਾਰ ਕਮੇਟੀ ਵਲੋਂ ਛਾਪੀਆਂ ਸੁਚਿੱਤਰ ਪੁਸਤਕਾਂ ਵਾਂਗ ਇਸ ਨੂੰ ਵੀ ਪਾਠਕ ਚਾਅ ਨਾਲ ਹਾਸਿਲ ਕਰ 'ਬਾਬਾਣੀਆਂ ਕਹਾਣੀਆਂ' ਪੜ੍ਹ ਸੁਣ ਵੇਖ ਗੁਰੂ ਵਾਲੇ ਬਣਨਗੇ।

ਗੁਰਚਰਨ ਸਿੰਘ ਟੌਹੜਾ<br>
ਪ੍ਰਧਾਨ<br>
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ<br>
ਸ੍ਰੀ ਅੰਮ੍ਰਿਤਸਰ।



artist : M.GURDIT SINGH size : 30"x51" year : 1976

## ਗੁਰੂ ਗ੍ਰੰਥ ਸਾਹਿਬ ਦੀ ਤਾਬਿਆ, ਗੁਰੂ ਪਾਤਸ਼ਾਹ, ਪਰਵਾਰ ਤੇ ਸਿੱਖ

ਇਕ ਕਲਪਤਿ ਪੁਰਾਤਨ ਚਿੱਤਰ ਜਿਸ ਵਿਚ ਇਹ ਦਰਸਾਇਆ ਹੈ ਕਿ ਗੁਰੂ ਸਾਹਿਬਾਨ ਸਮੂਹ ਜਗਤ ਨੂੰ ਸ਼ਬਦ ਦੇ ਲੜ ਲਗਾਉਣ ਆਏ ਸਨ ।

## IN THE SERVICE OF GURU GRANTH SAHIB

An old imaginary painting which shows that the Gurus came to spread the message of Guru Granth Sahib to the masses.

## ਸ੍ਰੀ ਗੁਰੂ ਨਾਨਕ ਦੇਵ ਜੀ - ਭਾਈ ਬਾਲਾ ਤੇ ਰਬਾਬੀ ਮਰਦਾਨਾ ਨਾਲ (1469-1539 ਈ :)

ਸਿੱਖ ਧਰਮ ਦੇ ਬਾਨੀ, ਅਗਿਆਨ ਅੰਧਾਰ ਦੇ ਵਿਨਾਸ਼ਕ, ਵਰਨਾ ਵਰਨ ਦੇ ਵਿਰੋਧੀ, ਏਕਤਵ ਦੇ ਪ੍ਰਚਾਰਕ, ਜਿੰਨ੍ਹਾਂ ਨੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ 'ਸ਼ਬਦ ਜਿਤੀ ਸਿੱਧ ਮੰਡਲੀ ਕੀਤੋਨ ਆਪਣਾ ਪੰਥ ਨਿਰਾਲਾ'।ਆਪ ਜੀ ਦਾ ਪ੍ਰਕਾਸ਼ ਰਾਇ ਭੂਇ ਦੀ ਤਲਵੰਡੀ ਹੋਇਆ। ਜਗਤ ਫੇਰੀ ਕਰ ਸਮਝਾਇਆ ਕਿ ਸੱਚੇ ਮਾਰਗ ਚਲਦਿਆਂ ਹੀ ਮੁਕਤੀ ਮਿਲਦੀ ਹੈ ਅਤੇ ਸੱਚੇ ਨੂੰ ਹੀ ਵਾਹਿਗੁਰੂ ਨਿਵਾਜਦਾ ਹੈ। ਦਸਮ ਪਿਤਾ ਨੇ ਬਚਿਤ੍ਰ ਨਾਟਕ ਵਿਚ ਲਿਖਿਆ : ਜੋ ਜੋ ਗੁਰੂ ਨਾਨਕ ਦੇ ਰਾਹ ਤੇ ਟੁਰੇ ਉਨ੍ਹਾਂ ਨੂੰ ਇਥੇ ਉੱਥੇ ਸੁਖ ਮਿਲਿਆ। "ਸਭ ਸਿੱਖਨ ਕੋ ਸੁਖ ਦਏ, ਜੱਤ ਤੱਹ ਭਏ ਸਹਾਇ ॥"

## GURU NANAK - WITH BALA AND MARDANA

Founder of the Sikh religion - Guru Nanak (1469-1539), who dispelled ignorance, opposed casteism and preached faith in the Unity of God. According to Bhai Gurdas, he won debates with Sidh Mandalis and proved the uniqueness of his beliefs

Guru Nanak saw the light of the day in Talwandi Rai Bhoe. He undertook long sojourns around the world and pleaded that Truth is the only way to salvation and that God blesses only the True. Guru Gobind Singh wrote in Bachitar Natak. 'He who followed the Guru found peace in here and here after.

artist : SOBHA SINGH size : 36"x48" year : 1969



## ਗੁਰੂ ਅੰਗਦ ਦੇਵ ਜੀ ਹਿਮਾਂਯੂ ਨੂੰ ਅਜਾਈਂ ਸ਼ਕਤੀ ਵਰਤਨ ਤੋਂ ਵਰਜਦੇ (1504-1552)

ਦੂਜੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੇ ਦ੍ਰਿੜਾਏ ਆਦਰਸ਼ਾਂ ਤੇ ਐਸਾ ਪਹਰਾ ਰੱਖਿਆ ਕਿ ਸਿੱਖੀ ਦੀ ਜੜ੍ਹ ਅਹਿਲ ਹੋ ਗਈ । ਆਪ ਨੇ ਬੱਚਿਆਂ ਲਈ ਬਾਲ ਬੋਧ ਲਿਖੇ । 'ਵਿਚੇ ਗ੍ਰਿਹਿ ਸਦ ਰਹਿ ਉਦਾਸੀ' ਦਾ ਪ੍ਰਚਾਰ ਕੀਤਾ । ਸ਼ਬਦ ਦੀ ਸੰਭਾਲ, ਬੋਲੀ ਦੀ ਰੱਖਿਆ ਤੇ 'ਜਨਮ ਸਾਖੀ' ਲਿਖਵਾ ਇਤਿਹਾਸ ਦੀ ਮਹੱਤਤਾ ਵਲ ਧਿਆਨ ਦਿਲਵਾਇਆ।

## GURU ANGAD DEV FORBIDDING HUMANYUN TO USE POWER

At Khadoor Sahib, the second Guru Angad Dev (1504-1552) devoted himself earnestly to the principles of Guru Nank and strengthened the foundations of Sikhism. He believed that one could carry on one's spiritual pursuits even while leading a routine family life.

He compiled the hymns of Guru Nanak inGurmukhi and prepared primers for children to promote and preserve the written language. He also got Janamsakhis (biographies) written to keep a record of the history.

## ਗੁਰੂ ਅਮਰਦਾਸ ਜੀ (1479-1574) ਦੇ ਦਰਬਾਰ ਮੁੱਗਲ ਬਾਦਸ਼ਾਹ ਅਕਬਰ

ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਦੀ ਨਗਰੀ ਵਸਾਈ, ਸਤੀ ਵਰਗੀ ਸਮਾਜਕ ਕੁਰੀਤੀ, ਪਰਦੇ ਜਹੀ ਕਹੂੜੀ ਪ੍ਰਥਾ ਨੂੰ ਬੰਦ ਕਰਵਾਇਆ। ਪੁੱਜੇ ਮਹਾਂ ਪੁਰਸ਼ਾਂ ਨੂੰ ਪ੍ਰਚਾਰ ਹਿੱਤ ਮੰਜੀ ਤੇ ਬੈਠ ਪ੍ਰਚਾਰ ਕਰਨ ਦੀ ਆਗਿਆ ਦਿੱਤੀ ਤਾਂ ਕਿ ਗ੍ਰਹਿਸਤ ਦੀ ਮਹਮਾਂ ਬਣੀ ਰਹੇ ਅਤੇ ਸਿੱਖ ਮੱਠਾਂ-ਮੰਦਰਾਂ ਵਲ ਨਾ ਜਾਣ। ਅਨੰਦ ਕਾਰਜ ਦੀ ਮਰਯਾਦਾ ਵੀ ਆਪ ਨੇ ਹੀ ਬੱਧੀ। ਅਕਬਰ ਇਤਨਾਂ ਪ੍ਰਭਾਵਤ ਹੋਇਆ ਕਿ ਗੋਇੰਦਵਾਲ ਸਾਹਿਬ ਹਰ ਵੈਸਾਖੀ ਤੇ ਉਹ ਇਕ ਲਖ 25 ਹਜ਼ਾਰ ਰੁਪੈ ਭੇਟ ਵਜੋਂ ਜਦ ਤੱਕ ਜੀਉਂਦਾ ਰਿਹਾ ਭੇਜਦਾ ਰਹਿਆ।

## EMPEROR AKBAR IN THE PRESENCE OF GURU AMAR DAS

The third Guru Amar Das (1479-1574) founded the town of Goindwal and abolished social evils like sati (self immolation of widows) and parda (seclusion of women). He institutionalised the Anandkarj (marriage) ceremony and like his predecessor emphasised the fusion of the spiritual and the mundane, to desist Sikhs from running to temples and monastries. Emperor Akbar was so impressed that he regularly donated 1.25 lacs of rupees each year on the occasion of Baisakhi at Goindwal.



artist : KIRPAL SINGH size : 44"x53" year : 1978

## ਗੁਰੂ ਰਾਮਦਾਸ ਜੀ (1534-1581)

ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਚੂਨੀ ਮੰਡੀ ਲਾਹੌਰ ਹੋਇਆ ਸੀ । ਰਿਸ਼ਤੇ ਵਜੋਂ ਗੁਰੂ ਅਮਰਦਾਸ ਜੀ ਦੇ ਦਾਮਾਦ ਸਨ ਪਰ 'ਸੇਵਕੀ ਭਾਉ' ਰਖਿਆ । ਸ਼ਹਿਰ ਅੰਮ੍ਰਿਤਸਰ ਦੀ ਬੁਨਿਆਦ ਆਪ ਜੀ ਨੇ ਹੀ ਰੱਖੀ ਸੀ । ਆਪ ਜੀ ਦੀ ਦੂਰ ਦ੍ਰਿਸ਼ਟੀ ਦਾ ਸਦਕਾ ਹੀ ਸਿੱਖਾਂ ਨੂੰ ਅਜਿਹਾ ਕੇਂਦਰ ਮਿਲਿਆ ਕਿ ਭੀੜ ਜਾਂ ਭਲੇ ਮੌਕੇ ਇਥੇ ਇਕਤ੍ਰਤਾ ਕਰਕੇ ਪੰਥ 'ਖਾਲਸਾ ਦੇ ਬੋਲ ਬਾਲਾ' ਤੇ ਧਰਮ ਦੇ ਜੈਕਾਰ ਲਈ ਸੋਚਦੇ ਤੇ ਜੂਝਦੇ । ਗੁਰੂ ਰਾਮਦਾਸ ਜੀ ਦਾ ਹੀ ਫ਼ੁਰਮਾਨ ਸੀ :

''ਜੋ ਗੁਣ ਸਾਂਝੀ ਗੁਰ ਸਿਉ ਕਰੇ, ਨਿਤ ਨਿਤ ਸੁਖ ਪਾਈ ॥

## Guru Ram Das Ji

The fourth Guru Ram Das ( 1534-1581) was born in Chuni Mandi, Lahore. He was the son-in-law of Guru Amar Das, but was assigned the guruship solely because of his high service to the community. Guru Ram Das founded the city of Amritsar. It was his foresight that obtained the Sikhs such a centre, where they can, , assemble, confabulate or wage a struggle anytime, for the glory of the Sikhs and Sikhism.



artist : BODHRAJ size : 18"x24" year : 1978

## ਸ੍ਰੀ ਗੁਰੂ ਅਰਜਨ ਦੇਵ ਜੀ (1563-1606)GURU ARJANDEV JI

ਰਾਮਸਰ ਵਿਖੇ ਭਾਈ ਗੁਰਦਾਸ ਜੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ ਸਾਜਨ ਵੇਲੇ ਆਦੇਸ਼ ਦੇਂਦੇ, ਭਾਈ ਬੰਨੋ ਪਾਸ ਬੈਠੇ ਕਲਮ ਦੁਆਤ ਨੂੰ ਧੋ ਸਵਾਰ ਕੇ ਪਾਸ ਰਖ ਰਹੇ ਹਨ ।

At Ramsar, Guru Arjan Dev dictating Guru Granth Sahib to Bhai Gurdas. Sitting beside is Bhai Banno cleaning pen and inkpot.

ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼ ਸ੍ਰੀ ਗੋਇੰਦਵਾਲ ਵਿਖੇ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁੱਖੋਂ ਹੋਇਆ । ਆਪ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕਰਕੇ ਕੌਮ ਦੇ ਵਲਵਲਿਆਂ ਨੂੰ ਇਕ ਥਾਵੇਂ ਜਿਥੇ ਮੂਰਤੀ ਮਾਨ ਕੀਤਾ ਉਥੇ ਪੰਥ ਦੀ ਸਦੀਵੀ ਅਗਵਾਈ ਲਈ ਸਾਹਿਬ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹੀ। ਫਿਰ ਸ਼ਹਾਦਤ ਦੇ , ਪੰਥ ਸੰਗਤ, ਗੁਰੂ ਗ੍ਰੰਥ ਨੂੰ ਆਂਚ ਨਾ ਆਉਣ ਦਿੱਤੀ ।

Guru Arjan Dev was born to Mata Bhani and Guru Ram Das at Goindwal. He gave a most befitting expression to the hopes and aspirations of the Sikh qaum (community) by completing the construction of Sri Har mandir Sahib. Later he provided them with an eternal guide in the form of Guru Granth Sahib, which he compiled. Finally, he laid down his life as a great martyr so that Sikh Panth could live for ever.



artist : AMOLAK SINGH size : 24"x30" year : 1990

## "ਤੇਰੇ ਭਾਣੇ ਵਿਚ ਅੰਮ੍ਰਿਤ ਵਰਸੈ"

ਕਿਹੜਾ ਨਹੀ ਸੀ ਜੋ ਤੱਤਾ ਹੋਇਆ । ਜਹਾਂਗੀਰ ਗਰਮ, ਸ਼ਾਹਜਹਾਨ ਤੱਤਾ । ਸੁਲਹੀ ਖਾਨ ਤੱਤਾ, ਸੁਲਬੀ ਤੱਤਾ । ਭਗਤ ਕਾਹਨਾਂ ਤੇ ਪ੍ਰੋਹਤ ਤੱਤੇ । ਵੱਡਾ ਭਰਾ ਪ੍ਰਿਥੀ ਚੰਦ ਗਰਮ । ਮਹੀਨਾ ਜੇਠ ਗਰਮ । ਦੇਗ ਉਬਲਦੀ, ਤਵੀ ਅੱਗ ਵਾਂਗ ਭੱਖਦੀ । ਰੇਤ ਗਰਮ, ਪਾਉਣ ਵਾਲਾ ਵੀ ਗਰਮ ਇਥੋਂ ਤੱਕ ਕਿ ਮੀਆਂ ਮੀਰ ਵੀ ਗਰਮ ਹੋ ਗਿਆ, ਪਰ ਠੰਡੇ ਹਨ ਤਾਂ ਕੇਵਲ ਗੁਰੂ ਅਰਜਨ ਸਾਹਿਬ। ਚਿਤਰਕਾਰ ਕ੍ਰਿਪਾਲ ਸਿੰਘ ਨੇ ਪੰਚਮ ਪਿਤਾ ਦੇ ਤੱਤੀ ਤਵੀ ਤੇ ਚਰਨ ਰਖਣ ਦੇ ਦ੍ਰਿਸ਼ ਨੂੰ ਦਿਲ ਚੀਰਵਾਂ ਚਿਤ੍ਰਿਆ ਹੈ ।

## 'THY WILL IS LIKE SHOWER OF NECTAR'

The atmosphere was highly charged. Jahangir was hot with rage, so was Shahjahan and Sulhi Khan and Sulbi. Bhagat Kahna and the Prohit were equally furious - as was Mian Mir and elder brother Prithi Chand. But how cool and quiet was Guru Arjan Dev, even when faced with the grim prospect of stepping on a red hot ironplate in the scorching heat of June. Painter Kirpal Singh has drawn the scene of Guru's torture with impelling emotion.

artist : KIRPAL SINGH size : 3'x4' year : 1973





## ਦੋ ਤਲਵਾਰੀ ਬੱਧੀਆਂ ਇਕ ਮੀਰੀ ਦੀ ਇਕ ਪੀਰੀ ਦੀ

ਸ੍ਰੀ ਅਕਾਲ ਤਖ਼ੱਤ ਸਾਹਿਬ ਤੇ ਮੀਰੀ ਪੀਰੀ ਦੀਆਂ ਉਨ੍ਹਾਂ ਦੋ ਕ੍ਰਿਪਾਨਾਂ ਦੇ ਦੀਦਾਰ ਨਿੱਤ ਹੁੰਦੇ ਹਨ ਜਿਨ੍ਹਾਂ ਨੂੰ ਗੁਰੂ ਹਰਿਗੋਬਿੰਦ ਜੀ ਨੇ ਅਕਾਲ ਤਖ਼ੱਤ ਤੇ ਬੈਠਣ ਸਮੇਂ ਸਜਾਇਆ ਸੀ ।

## THE TWO SWORDS OF MIRI (SOVEREIGNITY) AND PIRI (SAINTHOOD)

You can see at the Akal Takht the two swords that Guru Hargobind adorned when he assumed his seat there.

## ਸ਼ਾਹਿਬ ਗੁਰੂ ਹਰਿਗੋਬਿੰਦ ਜੀ (1595-1644)

ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਨੇ ਦੋ ਤਲਵਾਰਾਂ ਤਾਂ ਪਹਿਣੀਆਂ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਸਾਜਨਾਂ ਇਸ ਲਈ ਕੀਤੀ ਕਿ ਅਗੋਂ ਤੋਂ ਕੋਈ ਜ਼ਾਲਮ ਜ਼ੁਲਮ ਨਾ ਕਰ ਸਕੇ ਅਤੇ ਕਿਸੇ ਦੀ ਅਣਖ ਨਾਲ ਕੋਈ ਜਰਵਾਨਾ ਨ ਖੇਡੇ । ਛਟਮ ਪੀਰ ਨੇ ਚਾਰ ਜੰਗਾਂ ਵੀ ਲੜੀਆਂ । ਸਿੱਖਾਂ ਨੂੰ ਐਸੇ ਉਪਦੇਸ਼ ਦਿੱਤੇ ਕਿ ਉਹ ਸੁਤੰਤਰ ਹੋ ਵਿਚਰੇ । ਉਨ੍ਹਾਂ ਵਰਗਾ ਨਾ ਕੋਈ ਜੋਧਾ ਸੀ, ਨਾ ਪਰਉਪਕਾਰੀ ।

ਐਸੇ ਪੁੱਜੇ ਦਰਵੇਸ਼ ਕਿ ਦੁਨੀਆਂ ਭਰ ਦੇ ਫਕੀਰ ਕੀਰਤਪੁਰ ਆ ਖ਼ੁੱਦਾ ਦੇ ਦਰ ਦੀਆਂ ਚਾਬੀਆਂ ਹਾਸਲ ਕਰਦੇ ।

## Sahib Guru Hargobind Ji

The sixth Guru Hargobind (1595-1644) built the Akal Takht (The Throne of the Timeless) and carried two swords so that no one had to suffer repression and humiliation. He fought four battles. He exhorted the Sikhs to lead a life of independence. He was a soldier and an altruist of unparalleled standing. A far reaching darvesh (seer) who was much sought after in Kiratpur by the faqirs of the world to be led to the gates of heaven.



artist : AMOLAK SINGH size : 4'x5' year : 1985

## ਸਾਹਿਬ ਸ੍ਰੀ ਗੁਰੂ ਹਰਿ ਰਾਇ ਜੀ (1630-1661)

ਸਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਜੀ ਦਾ ਪ੍ਰਕਾਸ਼ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਰਾਜ ਕੌਰ ਦੀ ਕੁਖੋਂ ਕੀਰਤਪੁਰ ਸਾਹਿਬ ਹੋਇਆ। ਆਪ ਜੀ ਸਦਾ ਆਪਣੇ ਨਾਲ 2200 ਘੋੜ ਸਵਾਰ ਰਖਦੇ। ਹੁਕਮ ਦੇ ਰਖਿਆ ਸੀ ਕਿ ਜਿੱਥੇ ਕੋਈ ਭੁੱਖਾ ਲੋੜਵੰਦ ਦੇਖੋ ਪੁੱਜ ਕੇ ਮਦਦ ਕਰੋ। ਲੰਗਰ ਵਰਤਾਉਣ ਤੋਂ ਪਹਿਲਾਂ ਨਗਾਰਾ ਵਜਾਉਣ ਦੀ ਮਰਯਾਦਾ ਵੀ ਆਪ ਨੇ ਹੀ ਟੋਰੀ ਸੀ ਤਾਂ ਕਿ ਨਗਾਰੇ ਦੀ ਅਵਾਜ਼ ਸੁਣਕੇ ਨਿਰ ਸੰਕੋਚ ਸਭ ਲੰਗਰ ਪਾਉਣ। ਸ਼ਫਾਖਾਨਾ ਤੇ ਦਵਾਖਾਨਾ ਵੀ ਆਪ ਜੀ ਨੇ ਹੀ ਬਣਾਇਆ ਸੀ। ਆਪ ਜੀ ਦਾ ਹੀ ਹੁਕਮ ਸੀ :

ਜਿਨ ਭੈ ਅਦਬ ਨ ਬਾਨੀ ਧਾਰੀ। ਸੋ ਸਿੱਖ ਜਾਣਹੁ ਨਹੀ ਹਮਾਰਾ।

ਜੇ ਬੇਟੇ ਰਾਮਰਾਇ ਨੇ ਸ਼ਾਹੀ ਡਰ ਤਹਿਤ ਬਾਣੀ ਉਲਟਾਈ ਤਾਂ ਬੇਦਖਲ ਕਰਨ ਤੋਂ ਨਾ ਝਿਜਕੇ। ਪ੍ਰਚਾਰ ਹਿਤ ਬੱਖਸ਼ਾਂ ਵੀ ਆਪ ਜੀ ਨੇ ਹੀ ਕਾਇਮ ਕੀਤੀਆਂ।

## Sahib Sri Guru Har Rai Ji

The seventh Guru Har Rai (1630-1661) was born in Kiratpur to Baba Gurditta and Mata Raj Kaur. The Guru always retained an army of 2200 cavalrymen. He had given instructions that the hungry and the needy, wherever found, should be immediately reached and helped. It was he who started the convention of beating the drum before langar (community kitchen), so that everyone is able to come and partake the 'kitchen', without any fear. When, under Aurangzeb's influence, his eldest son, Ram Rai, tried to distort the bani (scriptures), he took no time to dismiss his claim for gururship.

He also set up clinics and dispensaries.



artist : AMOLAK SINGH size : 3'x4' year : 1989

## ਸਾਹਿਬ ਗੁਰੂ ਹਰਿਕ੍ਰਿਸ਼ਨ ਜੀ (1656-1664)

ਅਠਵੇਂ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਜੀ ਦਾ ਪ੍ਰਕਾਸ਼ ਗੁਰੂ ਹਰਿਰਾਇ ਜੀ ਦੇ ਘਰ ਮਾਤਾ ਕਿਸ਼ਨ ਕੌਰ ਜੀ ਦੀ ਕੁਖੋਂ ਕੀਰਤਪੁਰ ਵਿਖੇ ਹੋਇਆ। ਸਿੱਖੀ ਦੀ ਜੜ ਮਜ਼ਬੂਤ ਕਰਨ ਹਿੱਤ ਹੁਕਮਨਾਮੇ ਭੇਜੇ ਕਿ 'ਸੰਗਤ ਮਜ਼ਬੂਤ ਕਰੋ'। ਔਰੰਗਜ਼ੇਬ ਨੇ ਲੱਖ ਜਤਨ ਕੀਤੇ ਕਿ ਉਹ ਦਿਲੀ ਦਰਬਾਰ ਹਾਜ਼ਰੀ ਭਰਨ ਪਰ ਆਪ ਜੀ ਨੇ ਔਰੰਗਜ਼ੇਬ ਨੂੰ ਮੂੰਹ ਤਕ ਨਾ ਲਗਾਇਆ। ਹੰਕਾਰੀ ਬ੍ਰਾਹਮਣ ਦਾ ਹੰਕਾਰ ਤੋੜਨ ਲਈ ਇਕ ਝੀਉਰ ਛੱਜੂ ਦੇ ਸਿਰ ਛੜੀ ਰੱਖਕੇ ਗੀਤਾ ਦੇ ਉਪਦੇਸ਼ ਸਮਝਾਏ। ਗੁਰੂ ਗੱਦੀ ਦੀ ਜ਼ਿੰਮੇਵਾਰੀ ਗੁਰੂ ਤੇਗ ਬਹਾਦਰ ਨੂੰ ਦੇ ਕੇ ਪੰਥ ਦੇ ਬੇੜੇ ਨੂੰ ਡੋਲਨ ਤੋਂ ਬਚਾਇਆ।

## Sahib Guru Har Krishan Ji

The eighth Guru Har Krishan (1656-1664) was the younger son of Guru Har Rai and Mata Kishan Kaur. In order to fortify Sikhism, he issued the commandment 'strengthen the congregation'. Aurangzeb, despite his best efforts, could not make him present himself in the Delhi Darbar. He humbled the impudence of a brahmin by showering his blessings with recitations from the Gita on a poor water-carrier named Chhaju.

At a very critical time. he decided to pass the guruship to Guru Tegh Bahadur and saved the Panth from a collapse.



artist : M. GURDIT SINGH size : 36"x46" year : 1966

## ਗੁਰੂ ਲਾਧੋ ਰੇ

ਤਜਾਰਤੀ ਸਮਾਨ ਦਾ ਭਰਿਆ ਆਪਣਾ ਜਹਾਜ਼ ਡੁੱਬਦਾ ਦੇਖ ਭਾਈ ਮਖਣ ਸ਼ਾਹ ਲੁਬਾਣਾ ਨੇ ਅਰਦਾਸ ਕੀਤੀ ਕਿ ਮੇਹਰ ਕਰਕੇ ਬਚਾਓ ਤਾਂ ਦਸਵੰਧ ਦੀ ਰਕਮ ਆਪੂੰ ਆਕੇ ਭੇਟ ਕਰਾਂਗਾ । ਬਾਬਾ ਬਕਾਲਾ ਵਿਖੇ ਦਸਵੰਧ ਭੇਟ ਕਰਨ ਹਿੱਤ ਜਦ ਭਾਈ ਮੱਖਣ ਸ਼ਾਹ ਆਇਆ ਤਾਂ ਅੱਗੇ ਕਈ ਮੰਜੀਆਂ ਲਗੀਆਂ ਦੇਖ ਇਕ ਅੱਗੇ ਦੋ ਮੋਹਰਾਂ ਰਖੀਆਂ ਕਿ ਜੋ ਗੁਰੂ ਹੋਵੇਗਾ ਆਪੇ ਦਸਵੰਧ ਦੀ ਰਕਮ ਭੇਟ ਕਰਨ ਲਈ ਹੁਕਮ ਕਰੇਗਾ ।
ਨੌਂਵੇਂ ਪਾਤਸ਼ਾਹ ਨੇ ਜਦ 'ਗੁਰੂ ਦੀ ਭੇਟਾ'ਰੱਖਣ ਲਈ ਕਿਹਾ ਤਾਂ ਭਾਈ ਜੀ ਨੇ :
ਚੜ੍ਹ ਉਚੇ ਮੰਦਰ ਏਹ ਸੁਣਇਆ:ਆਵੋ ਗੁਰ ਸਿੱਖ ਮੈਂ ਸਤਿਗੁਰ ਲਾਧਾ, ਜਾਕੀ ਮਹਿਮਾਂ ਅਗਮ ਅਗਾਧਾ ।

## 'I HAVE FOUND THE GURU'

Bhai Makhan Shah Lubana, on finding his ship, full of costly merchandise, sinking, prayed that if his ship was saved he would offer one-tenth to the Guru. But when he came to Baba Bakala to make the offering he found there were too many claimants to guruship. Presuming that the Guru would himself know and ask him to make the promised offer, he went around placing two crowns before each one of them. When the ninth Guru did ask for the offer, Bhai Makhan Shah went to the roof top of a temple and declared to the world, 'Come all ye followers of the Guru, I have found him'.

## ਸਾਹਿਬ ਗੁਰੂ ਤੇਗ ਬਹਾਦਰ ਜੀ (1621-1675)

ਨੌਂਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼, ਸ੍ਰੀ ਅੰਮ੍ਰਿਤਸਰ ਵਿਖੇ ਗੁਰੂ ਹਰਿਗੋਬਿੰਦ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁਖੋਂ ਹੋਇਆ । ਆਪ ਜੀ ਇਕ ਵੱਡੇ ਜੋਧੇ, ਮਹਾਂ ਤਿਆਗੀ ਤੇ ਪਰ ਦੁਖ ਨਿਵਾਰਨ ਸਨ । ਸਾਰੇ ਹਿੰਦੁਸਤਾਨ ਵਿਚ ਵਿਚਰ, 'ਭੈ ਕਾਹੂ ਕੋ ਦੇਤ ਨਹਿ, ਨਹ ਭੈ ਮਾਨਤ ਆਨਿ ' ਦਾ ਐਸਾ ਪ੍ਰਚਾਰ ਕੀਤਾ ਕਿ ਸਮੇਂ ਦੀ ਹਕੂਮਤ ਦੇ ਬਾਦਸ਼ਾਹ ਔਰੰਗਜ਼ੇਬ ਨੇ ਸ਼ਹੀਦ ਕਰਨ ਦਾ ਹੁਕਮ ਦਿੱਤਾ । ਆਪ ਜੀ ਨੇ ਨਾ ਸਿਰਫ ਹਿੰਦੂਆਂ ਦੀ ਜਾਂਦੀ ਪੱਤ, ਬਾਂਹ ਪਕੜ ਕੇ ਰੱਖੀ ਸਗੋਂ ਸੈਨਾਪਤੀ ਦੇ ਲਿਖੇ ਅਨੁਸਾਰ 'ਪ੍ਰਗਟ ਭਏ ਗੁਰੂ ਤੇਗ ਬਹਾਦਰ, ਸਗਲ ਸ੍ਰਿਸ਼ਟ ਪੈ ਢਾਪੀ ਚਾਦਰ '।ਇਸ ਸ਼ਹਾਦਤ ਦਾ ਇਤਨਾ ਪ੍ਰਭਾਵ ਪਿਆ ਕਿ ਪ੍ਰਾਚੀਨ ਪੰਥ ਪ੍ਰਕਾਸ਼ ਦੇ ਲਿਖਾਰੀ ਨੇ ਲਿਖਿਆ : ਤਬ ਤੇ ਘਟੀ ਪਾਤਸ਼ਾਹੀ ਦਿਲੀ, ਤਬ ਤੇ ਤੁਰਕ ਕਲਾ ਭਈ ਢਿਲੀ ।ਅਨੰਦਪੁਰ ਸਾਹਿਬ ਦਾ ਨਗਰ ਆਪ ਜੀ ਨੇ ਹੀ ਵਸਾਇਆ ਸੀ ।

## Sahib Guru Tegh Bahadur Ji

The ninth Guru Tegh Bahadur (1621-1675), born at Amritsar to Guru Hargobind and Mata Nanaki, was a great warrior, deeply imbued with the spirit of self-sacrifice and kindliness. He travelled all over India with the message, 'I evoke no fear, nor do I accept any'. This offended Aurangzeb so much that he ordered an immediate execution. He not only reclaimed the sinking prestige of Hindus, but also ' provided a cover to the entire humanity'. His sacrifice was ominous - of the subsequent decline of the Mughal power. He founded the town of Anandpur Sahib.



size : 12"x18" year : 1990

artist : AMOLAK SINGH

## ਸਾਹਿਬ ਗੁਰੂ ਗੋਬਿੰਦ ਸਿੰਘ ਜੀ (1666-1708)

ਦਸਵੇਂ ਪਾਤਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪਟਨਾ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁਖੋਂ ਹੋਇਆ। ਪਟਨਾ ਸਾਹਿਬ ਆਪ ਜੀ ਨੇ ਸੱਤ ਸਾਲ ਰਹਿ ਅਨੇਕਾਂ ਕੌਤਕ ਕੀਤੇ। ਪਾਉਂਟਾ ਸਾਹਿਬ ਦਸਮ ਗ੍ਰੰਥ ਦੀ ਰਚਨਾ ਕੀਤੀ ਤੇ ਭੰਗਾਨੀ ਦੇ ਯੁਧ ਉਪਰੰਤ ਅਨੰਦਪੁਰ ਸਾਹਿਬ ਆਏ। ਅਨੰਦਪੁਰ ਸਾਹਿਬ ਖਾਲਸਾ ਦੀ ਸਾਜਨਾ ਕਰ ਆਪ ਜੀ ਨੇ ਅੰਮ੍ਰਿਤ ਦੀ ਦਾਤ ਪੰਜਾਂ ਪਿਆਰਿਆਂ ਕੋਲੋਂ ਲੈ 'ਆਪੇ ਗੁਰ ਚੇਲਾ' ਦਾ ਨਵਾਂ ਵਿਧਾਨ ਰਚਿਆ। ਚੌਦਾ ਜੰਗਾਂ ਆਪ ਜੀ ਨੇ ਲੜ੍ਹੀਆਂ। ਧਰਮ ਹੇਤ ਪਹਿਲਾਂ ਪਿਤਾ, ਪਿਛੋਂ ਪੁੱਤਰ ਤੇ ਮਾਤਾ ਤੇ ਫਿਰ ਨੰਦੇੜ ਸਾਹਿਬ ਆਪਾ ਵੀ ਵਾਰ ਗਏ। ਭਾਈ ਮਨੀ ਸਿੰਘ ਨੇ ਇਨ੍ਹਾਂ ਦੇ ਦਰਸ਼ਨ ਕਰ ਇਹ ਹੀ ਉਚਾਰਿਆ ਸੀ :

'ਮਨੀ ਸਿੰਘਾ ਕਾਨ ਨ ਕਾਹੂ ਕੀ, ਜਿਸ ਉਪਰ ਕਲਗੀਆ ਵਾਲਾ।'

ਜੋਤੀ ਜੋਤ ਸਮਾਉਣ ਵੇਲੇ ਦਸ਼ਮੇਸ਼ ਨੇ ਹੁਕਮ ਕੀਤਾ ਸੀ। 'ਅਬ ਮੇਰਾ ਜ਼ਾਹਰਾ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਜਾਨਣਾ। ਜਿਸਨੇ ਮੇਰੇ ਸੇ ਬਾਤ ਕਰਨੀ ਹੋਇ, ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਨਾ ਮੇਰੇ ਸੇ ਬਾਤ ਹੋਵੇਗੀ।'

## Sahib Guru Gobind Singh Ji

The tenth Guru Gobind Singh (1666-1708), born to Mata Gujri and Guru Tegh Bahadur, lived in Patna for seven years and showed promise of great many skills. At Paonta Sahib, he composed his Dasam Granth and after the Bhangani War came to Anandpur Sahib. There he raised the Khalsa (the pure) by administering amrit (sacred water) to five of his followers known as Panj Pyare (five beloved ones) and then in return received baptism from them-thus, intiating a new practice of 'I the Guru and I the disciple'. In his life time, the Guru fought fourteen battles to defend his religion and sacrificed first his family then himself at Nanded Sahib.

On meeting him, Mani Singh exclaimed, 'He who has the blessings of the Guru shall not want anything'.

Before he breathed his last, the Guru pronounced that, henceforth, the Granth Sahib be considered the manifest form of the Guru. 'He who would like to converse with the Guru should read the Granth Sahib'.



artist : AMOLAK SINGH size : 42"x54" year : 1989



## ਸ੍ਰੀ ਗੁਰੂ ਗ੍ਰੰਥ ਸਾਹਿਬ ਸਵਾ ਇੰਚ

ਪਹਿਲੀ ਵੱਡੀ ਜੰਗ ਵਿੱਚ ਸਿੱਖ ਫੌਜੀਆਂ ਜਦ ਅਸਰਾਰ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਦੇ ਨਿਤ ਦਰਸ਼ਨ ਕਰਨੇ ਲਾਜ਼ਮੀ ਹਨ ਤਾਂ ਉਚੇਚੇ ਤੌਰ ਤੇ ਨਿੱਕੇ ਅਕਾਰ (ਸਵਾ ਇੰਚ ਵਰਗ) ਦੀ ਬੀੜ ਬਣਵਾਈ । ਉਸ ਬੀੜ ਦਾ ਇਕ ਉਤਾਰਾ ਅਜਾਇਬ-ਘਰ ਵਿਚ ਦੇਖਿਆ ਜਾ ਸਕਦਾ ਹੈ ।

## SRI GURU GRANTH SAHIB 1".4

During the First World War, when the Sikh soldiers insisted that they must have darshan (visit) of Guru Granth Sahib everyday, a miniature edition (1".4 square) was produced. A copy of this edition is on display in the Museum.

## ਸਭ ਤੋਂ ਵੱਡੇ ਅਕਾਰ ਵਾਲੀ ਸਾਹਿਬ ਗੁਰੂ ਗ੍ਰੰਥ ਸਾਹਿਬ ਦੀ ਬੀੜ

ਇਸ ਪਾਵਨ ਬੀੜ ਦੇ ਦੀਦਾਰ ਸ੍ਰੀ ਹਰਿਮੰਦਰ ਸਾਹਿਬ, ਹਰਿ ਕੀ ਪਉੜੀ ਦੀ ਛੱਤ ਤੇ ਪਹਿਲੀ ਮੰਜ਼ਲ ਤੇ ਹੁੰਦੇ ਹਨ । ਇਸ ਦਾ ਅਕਾਰ (9 ਫੁੱਟ ਵਰਗ) ਹੈ । ਇਕ ਅੱਖਰ ਦਾ ਅਕਾਰ ਤਿੰਨ ਇੰਚ ਹੈ ।

## THE BIGGEST EDITION OF GURU GRANTH SAHIB

You can see this sacred copy on the first floor of Har Ki Pauri, Harimandir Sahib.
Page Size : 9' Square, Letter Size : 3" Square.





artist : KIRPAL SINGH size : 34"x43" year : 1961

## ਏ ਦੁਇ ਨੈਨਾ ਮਤਿ ਛੂਹਉ

## ਬਾਬਾ ਫਰੀਦ ਜੀ (1173-1265) ਦੇ ਇਕ ਸਲੋਕ

''ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ । ਏ ਦੁਇ ਨੈਨਾ ਮਤਿ ਛੂਹਉ ਪਿਰ ਦੇਖਨ ਦੀ ਆਸ''। ਨੂੰ ਚਿਤੱਰਕਾਰ ਨੇ ਰੰਗਾਂ ਦੀ ਛੂਹ ਦੇ ਕੇ ਫਰੀਦ ਜੀ ਦੀ ਮਨ ਦਸ਼ਾ ਦਰਸਾਈ ਹੈ ।

This painting brings out vividly the state of mind of Baba Farid (1173-1265) and the meaning of the following shaloka (couplet):

O! Raven, scavenger of the skeletons
Thou have eaten all flesh of mine
Yet do not touch these two eyes
For glimpse of the beloved they pine.

## ‘ਰਵੀਦਾਸ ਧਿਆਏ ਪ੍ਰਭੁ ਅਨੂਪ’

ਭਗਤ ਰਵੀਦਾਸ ਜੀ (ਪੰਦਰਵੀ ਸਦੀ) ਕਿਤੇ ਕਾਰੋਂ ਜ਼ਰੂਰ ਚਮਾਰ ਸਨ ਪਰ ਉਨ੍ਹਾਂ ਦਾ ਮਨ ਸਦਾ ਪ੍ਰਭੂ ਵਿਚ ਲੀਨ ਰਹਿੰਦਾ ਸੀ। ਨਾ ਰਾਜੇ ਦੀ ਪਰਵਾਹ ਸੀ ਤੇ ਨਾ ਉੱਚ ਜਾਤੀਏ ਬ੍ਰਾਹਮਣਾਂ ਦੀ । ਝਾਲਵਾਰ ਦਾ ਰਾਜਾ ਤੇ ਰਾਣੀ ਜਦ ਦਰਸ਼ਨਾਂ ਨੂੰ ਆਏ ਤਾਂ ਵੀ ਬਾਣੀ ਉਚਾਰਨ ਵਿਚ ਮਗਨ ਰਹੇ । ਉਨ੍ਹਾਂ ਦੇ 41 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ।

## Bhagat Ravi Das Ji

Bhagat Ravi Das (15th c.) belonged to a lower caste (tanners), yet his mind was so completely devoted to God that not even the presence of a king or a brahmin could distract his attention. So when the king and queen of Jhalawar came to visit him, he remained lost in reciting Gurbani. 41 of his shabads (hymns) are included in Guru Granth Sahib.

artist : KIRPAL SINGH size : 44"x60" year : 1977





artist : KIRPAL SINGH size : 33"x43" year : 1961

## ਤੁਮਰੇ ਗ੍ਰਿਹਿ ਪ੍ਰਗਟੇ ਗਾ ਜੋਧਾ । ਜਾ ਕਾ ਬਲ ਗੁਨ ਕਿੰਨੂ ਨ ਸੋਧਾ ।

ਬਾਬਾ ਬੁੱਢਾ ਜੀ ਸ੍ਰੀ ਅੰਮ੍ਰਿਤਸਰ ਦੇ ਨੇੜੇ ਬੀੜ ਵਿਚ ਮਾਲ ਦੀ ਰਾਖੀ ਤੇ ਰੱਖ ਦੀ ਸੰਭਾਲ ਕਰਦੇ ਸਨ । ਮਾਤਾ ਗੰਗਾ ਜੀ ਨੇ ਜਦ ਨਿਮਰਤਾ ਸਹਿਤ ਲੱਸੀ ਦਾ ਛੰਨਾ ਤੇ ਮੱਕੀ ਦੀ ਰੋਟੀ, ਸਾਗ, ਮੱਖਣ ਤੇ ਗੰਢਾ ਲਿਆ ਭੇਟ ਕੀਤਾ ਤਾਂ ਮੁੱਕੀ ਨਾਲ ਗੰਢੇ ਨੂੰ ਤੋੜ ਕੇ ਕਿਹਾ; ਐਸੇ ਸਮੇਂ ਆਕੇ ਭੁੱਖ ਗਵਾਈ ਹੈ, ਤੁਹਾਡੀ ਵੀ ਵਾਹਿਗੁਰੂ ਪੁੱਤ ਦੀ ਸਿਕ ਪੂਰੀ ਕਰੇਗਾ ।

ਐਸੇ ਸਮੇਂ ਆ ਖੁਧਿਆ ਖੋਈ । ਇਛਾ ਸਭ ਤੁਮ ਪੂਰੀ ਹੋਈ ।
ਤੁਮਰੇ ਗ੍ਰਿਹਿ ਪ੍ਰਗਟੇ ਗਾ ਜੋਧਾ । ਜਾ ਕਾ ਬਲ ਗੁਨ ਕਿੰਨੂ ਨ ਸੋਧਾ ।

## IN YOUR HOME WILL APPEAR A GREAT WARRIOR

'In your home will appear a great warrior, Whose powers shall no one tame.'
Baba Buddha was minding the cattle in a sanctuary near Amritsar. There Mata Ganga, very humbly, brought him food, which pleased the Baba so much that he gave her a blessing that very soon 'Waheguru shall fulfil her longing for a son'.



tist : SOBHA SINGH size : 34"x43" year : 1968

## ਭਾਈ ਗੁਰਦਾਸ ਜੀ

ਭਾਈ ਗੁਰਦਾਸ ਜੀ ਰਿਸ਼ਤੇ ਵਜੋਂ ਗੁਰੂ ਅਮਰਦਾਸ ਜੀ ਦੇ ਭਤੀਜੇ, ਬੀਬੀ ਭਾਨੀ ਦੇ ਭਾਈ, ਗੁਰੂ ਅਰਜਨ ਜੀ ਦੇ ਮਾਮਾ ਲਗਦੇ ਸਨ ਪਰ ਸਿੱਖੀ ਸ਼ਰੰਧਾ ਤੇਂ ਵਿਦਵਤਾ ਵਿਚ ਉਨ੍ਹਾਂ ਨੂੰ ਕੋਈ ਪਹੁੰਚ ਨਹੀਂ ਸਕਦਾ । ਆਪ ਜੀ ਨੇ ਗੁਰੂ ਗ੍ਰੰਥ ਸਾਹਿਬ ਹੱਥੀਂ ਲਿਖਿਆ । ਗੁਰਬਾਣੀ ਦੇ ਗਹੁਜ ਭਾਵਾਂ ਨੂੰ ਸਮਝਣ ਲਈ ਵਾਰਾਂ ਤੇ ਕਬਿਤ ਲਿਖੇ । ਇਤਨੀ ਨਿਮ੍ਰਤਾ ਕਿ ਅਕਾਲ ਚਲਾਨੇ ਵੇਲੇ ਇਹੀ ਇੱਛਾ ਗੁਰੂ ਹਰਿਗੋਬਿੰਦ ਜੀ ਪਾਸ ਪ੍ਰਗਟਾਈ ਕਿ ਉਨ੍ਹਾਂ ਦੀ ਮੜ੍ਹੀ ਜਾਂ ਸਮਾਧ ਨਾ ਬਣਨ ਦੇਣੀ।

Although Bhai Gurdas was related to Guru Amar Das, Bibi Bhani and Guru Arjan Dev, yet in scholarship and devotion he was comparable to none. He took down the dictation of Guru Granth Sahib and then himself wrote many vars (heroic ballads) concerning the lives of Gurus and kabits (quatrains) illustrating the implicit meanings of Gurbani. He was so full of humility that in his last wish, he sought an assurance from Guru Hargobind that no smadhi or memorial shall be built after him.

## ਬਿਧੀ ਚੰਦ ਛੀਨਾ = ਗੁਰੂ ਕਾ ਸੀਨਾ

ਜੁਅਰਤਿ ਦੀ ਹਦ ਭਾਈ ਬਿਧੀ ਚੰਦ ਜੀ ਸਨ । ਜਦ ਭਾਈ ਗੁਰਬਖਸ਼ ਰਾਏ ਤੇ ਭਾਈ ਤਾਰਾ ਚੰਦ ਨੇ ਰੋਣ ਹਾਕਾ ਹੋਕੇ ਗੁਰੂ ਹਰਗੋਬਿੰਦ ਜੀ ਨੂੰ ਦੱਸਿਆ ਕਿ ਦੋ ਕੀਮਤੀ ਘੋੜੇ ਜੋ ਕਾਬਲ ਤੋਂ ਆਪ ਜੀ ਨੂੰ ਭੇਟਾ ਕਰਨ ਲਈ ਲਿਆ ਰਹੇ ਸਾਂ, ਲਾਹੌਰ ਦੇ ਨਵਾਬ ਨੇ ਖੋਹ ਲਏ ਹਨ ਤਾਂ ਮਹਾਰਾਜ ਨੇ ਕਿਹਾ ਕਿ ਤੁਹਾਡੀ ਭੇਟ ਪ੍ਰਵਾਨ ਹੋਈ, ਬਿਧੀ ਚੰਦ ਆਪੇ ਲਿਆ ਦਰ ਹਾਜ਼ਰ ਕਰੇਗਾ । ਭਾਈ ਜੀ ਪਹਿਲੋਂ ਘਾਹੀ ਤੇ ਫਿਰ ਨਜੂਮੀ ਬਣਕੇ ਦੋਵੇਂ ' ਦਿਲਬਾਗ, ਗੁਲਬਾਗ' ਨਾਂ ਦੇ ਘੋੜੇ ਸ਼ਾਹੀ ਕਿਲ੍ਹੇ ਦੀ ਦੀਵਾਰ ਟੱਪਾ ਗੁਰੂ ਜੀ ਪਾਸ ਲੈ ਆਏ । ਦਰਿਆ ਰਾਵੀ ਵਿਚ ਘੋੜੇ ਸਮੇਤ ਕਿਲ੍ਹੇ ਦੀ ਦੀਵਾਰ ਤੋਂ ਛਾਲ ਮਾਰ ਕੁਦਣ ਦਾ ਚਿੱਤਰ ਚਿਤੇਰੇ ਨੇ ਚਿਤ੍ਰਿਆ ਹੈ ।

Courage thy name is Bidhi Chand Chhina. Two brothers, Gurbax Rai and Tara Chand complained to Guru Hargobind that the two fine horses that they had bought in Kabul as gift to him, had been snatched away by the Nawab of Lahore. The Guru consoled them and told that Bidhi Chand would be sent to bring them back. Bhai Bidhi Chand tricked his way into the royal fort first as grass cutter then as an astrologer and with cleverness escaped out with the two horses by jumping the high wall of the fort. The scene, here, portrays the flight of the horse over the wall into the river Ravi.



artist : KIRPAL SINGH size : 33"x43" year : 1957

## ਸਮਦ੍ਰਿਸ਼ਟੇਤਾ - ਭਾਈ ਕਨ੍ਹਈਆ ਜੀ

ਭਾਈ ਕਨ੍ਹਈਆ ਜੀ ਨੂੰ ਐਸੀ ਸਮਦ੍ਰਿਸ਼ਟੀ ਦਸਮੇਸ਼ ਪਿਤਾ ਨੇ ਬਖਸ਼ੀ ਕਿ ਉਹ ਰਣ ਤੱਤੇ ਵਿਚ ਪ੍ਰੇਮ ਜਿਸ ਚਾਅ ਨਾਲ ਸਿੰਘਾਂ ਨੂੰ ਜਲ ਛਕਾਂਦੇ, ਉਸੇ ਉਤਸ਼ਾਹ ਵਿਚ ਘਾਇਲ ਤੁਰਕ ਮੁੱਗਲ ਸਿਪਾਹੀਆਂ ਨੂੰ ਪਿਲਾਂਦੇ । ਸ਼ਿਕਾਇਤ ਹੋਣ ਤੇ ਭਾਈ ਜੀ ਨੇ ਕਿਹਾ ਕਿ ਮੈਨੂੰ ਤਾਂ ਹਰ ਥਾਵੇਂ ਤੁਸੀ ਹੀ ਦਿਸਦੇ ਹੋ ।

''ਜਹਾਂ ਕਹਾਂ ਇਕ ਰੂਪ ਤੁਮਾਰਾ । ਨਾ ਦੂਸਰ ਮੈਂ ਕਉ ਨਿਹਾਰਾ ।
ਮੋ ਕੋ ਤੋ ਇਮਹੀ ਦ੍ਰਿਸ਼ਟਾਵੇ । ਤੁਮ ਬਿਨ ਦੂਸਰ ਨਦਰ ਨਾ ਆਵੈ ॥

ਸੇਵਾ ਪੰਥੀ ਸੰਪਰਦਾ ਦੇ ਆਪ ਜੀ ਮੋਢੀ ਹਨ । ਆਪ ਜੀ ਕਿਹਾ ਕਰਦੇ ਸਨ ਕਿ ਜੋ ਸੰਤ ਹੋ ਕੇ ਮਾਇਆ ਧਾਰੀ ਢੂੰਡਤਾ ਹੈ, ਉਹ ਬਾਜ਼ਾਰੀਆ ਹੈ ।

## THE EVEN-HANDED BHAI KANHAYA

Bhai Kanhaya was blessed with such a charitable spirit that he did not see any difference between a friend and a foe. In the battlefield, he served water to the wounded Turks with the same generosity as his own Singh soldiers. When someome complained about it to the Guru, he submitted that everywhere 'he saw none but the Guru's face'.

He is a pioneer of the tradition of social service. He used to say 'a saint, if interested in materials, is a mercenary'.



artist : KIRPAL SINGH size : 34"x43" year : 1957



artist : AMOLAK SINGH size : 41"x48" year : 1982

## ਖਾਲਸਾ ਮੇਰੋ ਰੂਪ ਹੈ ਖਾਸ

ਚਮਕੌਰ ਦੀ ਗੜ੍ਹੀ ਵਿਚ ਦਸ਼ਮੇਸ਼ ਪਿਤਾ ਨੇ ਆਪਣੇ ਹੀ ਮੂੰਹ ਮੁਹਾਂਦਰੇ ਵਾਲੇ ਭਾਈ ਸੰਗਤ ਸਿੰਘ ਜੀ ਨੂੰ ਕਲਗੀ, ਜਿਗਾ, ਜੋੜਾ ਪਹਿਨਾਕੇ ਮਾਛੀਵਾੜੇ ਵਲ ਨਿਕਲ ਗਏ ਸਨ । ਭਾਈ ਸੰਗਤ ਸਿੰਘ ਜੀ ਜੂਝਦੇ ਖਾਲਸਾ-ਖਾਲਸਾ ਪੁਕਾਰ ਰਹੇ ਸਨ ਤੇ 'ਵਾਹਿਗੁਰੂ' 'ਵਾਹਿਗੁਰੂ' ਬੋਲਦੇ ਸ਼ਹੀਦੀਆਂ ਪਾ ਗਏ ।

''ਕਹੋ ਖਾਲਸਾ, ਖਾਲਸਾ, ਦੂਸਰ ਅਉਰ ਨ ਆਵਾ ।<br>
ਵਾਹਿਗੁਰੂ ਮੁਖ ਤੇ ਕਹਿਓ ਸੰਗਤ ਸਿੰਘ ਤਜੇ ਸਾਸ ॥ (ਗੁਰ ਸੋਭਾ)

At Chamkaur Fort, Guru Gobind Singh dressed up a Sikh, Bhai Sangat Singh who resembled him, in his battle outfit with turban and crest and himself quietly made his way towards Machiwara. Bhai Sangat Singh fought the battle in the Guru's place and finally laid down his life uttering, 'Waheguru, Waheguru'.




artist : KIRPAL SINGH size : 41"x52" year : 1959

## ਰੰਘਰੇਟਾ ਗੁਰੂ ਕਾ ਬੇਟਾ

ਭਾਈ ਜੈਤਾ ਜੀ ਨੇ ਸਾਹਿਬ ਗੁਰੂ ਤੇਗ ਬਹਾਦਰ ਦੇ ਸ਼ਹੀਦ ਕੀਤੇ ਜਾਣ ਪਿਛੋਂ ਪਾਵਨ ਸੀਸ ਨੂੰ ਬੜੀ ਹੁਸ਼ਿਆਰੀ ਤੇ ਜੁਰਅਤਿ ਨਾਲ ਉਠਾ ਪੰਜ ਪੜਾ ਕਰਕੇ ਅਨੰਦਪੁਰ ਸਾਹਿਬ (ਸੀਸ ਗੰਜ) ਲੈ ਆਏ ਤਾਂ ਦਸਮੇਸ਼ ਪਿਤਾ ਨੇ ਜਿਥੇ ਉਸਦੇ ਹੌਸਲੇ ਦੀ ਦਾਦ ਦਿੱਤੀ ਉਥੇ ਛਾਤੀ ਨਾਲ ਲਗਾ ਕਿਹਾ 'ਰੰਘਰੇਟਾ ਗੁਰੂ ਕਾ ਬੇਟਾ'। ਅੰਮ੍ਰਿਤ ਛੱਕ ਕੇ ਭਾਈ ਜੀਵਨ ਸਿੰਘ ਬਣੇ ਤਾਂ ਜੰਗਾਂ ਵਿਚ ਅੱਗੇ ਹੋ ਲੜਦੇ । ਅਨੰਦਪੁਰ ਸਾਹਿਬ ਦੇ ਛੱਡਣ ਵੇਲੇ ਜਦ ਸ਼ਾਹੀ ਫੌਜਾਂ ਨੇ ਅਚਾਨਕ ਹਮਲਾ ਕੀਤਾ ਤਾਂ ਭਾਈ ਜੀਵਨ ਸਿੰਘ ਨੇ ਸ਼ਾਹੀ ਟਿਬੀ ਤੇ ਮੁਕਾਬਲਾ ਕਰ ਫੋਜੀਆਂ ਨੂੰ ਉਸ ਸਮੇਂ ਤੱਕ ਰੋਕੀ ਰੱਖਿਆ ਜਦ ਤੱਕ ਗੁਰੂ ਜੀ ਸਰਸਾ ਪਾਰ ਨਾ ਕਰ ਗਏ ।

## "RANGRETA" GURU KA BETA(SON)

Rangreta Bhai Jaita daringly took possession of the severed head of Guru Teg Bahadur and carried it with courage all the way to Anandpur Sahib, where Guru Gobind Singh complimented him for his sterling bravery. He took him to his bosom and exclaimed, 'Rangreta is my son'. After baptism, Bhai Jaita became Jiwan Singh and fought many a battle fearlessly. At the time when Guru Gobind Singh had to retreat in the face of a sudden Mughal assault, he held back the attack till the time the Guru had safely crossed over Sirsa.

## ਨੰਦ ਲਾਲ ਤੋ ਹਮਰਾ ਦਾਤਾ

ਭਾਈ ਨੰਦ ਲਾਲ ਜੀ ਦੀ ਲੰਗਰ ਦੀ ਨਿਸ਼ਕਾਮ ਸੇਵਾ ਤੋਂ ਖੁਸ਼ ਹੋਕੇ ਦਸ਼ਮੇਸ਼ ਪਿਤਾ ਨੇ ਕਿਹਾ ਸੀ :

ਨੰਦ ਲਾਲ ਤੋ ਹਮਰਾ ਦਾਤਾ, ਭਗਤਨ ਭਾਵ ਸੰਤਨ ਮਨ ਰਾਤਾ ।

ਦਸਮ ਪਿਤਾ ਸਦਾ ਭਾਈ ਨੰਦ ਲਾਲ ਜੀ ਨੂੰ 'ਭਾਈ ਸਾਹਿਬ' ਕਹਿ ਕੇ ਪੁਕਾਰਦੇ । ਉਨ੍ਹਾਂ ਦੀ ਰਚਨਾ ਬਾਰੇ ਮਹਾਰਾਜ ਨੇ ਬਚਨ ਕੀਤਾ ਸੀ ਕਿ ਭਵ ਸਾਗਰ ਤੋਂ ਪਾਰ ਹੋਣ ਲਈ ਉਨ੍ਹਾਂ ਦੀਆਂ ਗਜ਼ਲਾਂ ਚਪੂ ਨਿਆਈ ਹਨ । ਭਾਈ ਸਾਹਿਬ ਸਦਾ ਇਹ ਕਿਹਾ ਕਰਦੇ :

''ਵਸ ਲਗਦੇ ਦਾਸ ਬਣ, ਸਾਹਿਬ ਨ ਬਣ । (ਤਾ ਤਵਾਨ ਬੰਦਹ ਸੋ, ਸਾਹਿਬ ਮਬਾਹ)

## BHAI NAND LAL

Pleased with Bhai Nand Lal's selfless service for langar (free kitchen), the tenth Guru said, 'He is the beneficient of us all'. Guru Gobind Singh always called him Bhai Sahib (brother). About his writing, the Guru commented that 'in order to ferry across this sea of temporal world, his poems would come handy as oars'. Bhai Ji used to say: Rather be a servant than a lord.

artist : KIRPAL SINGH size : 34"x43" year : 1961





artist : M. GURDIT SINGH size : 42"x60" year : 1970

(ਪਰਖ)

## ਗੁਰ ਕੀ ਆਗਿਆ ਸਤਿ ਸਤਿ ਸਤਿ ਕਰ ਮਾਨੀ

ਡੱਲਾ ਬੜਾ ਬੋਲ, ਬੋਲ ਬੈਠਾ ਕਿ ਜੇ ਮੇਰੇ ਜੁਆਨ ਤੁਹਾਡੇ ਨਾਲ ਹੁੰਦੇ ਤਾਂ ਸ਼ਾਇਦ ਚਮਕੌਰ ਦੀ ਗੜ੍ਹੀ ਇਤਨਾ ਨੁਕਸਾਨ ਨਾ ਹੁੰਦਾ। ਗੁਰੂ ਜੀ ਉਸ ਵੇਲੇ ਤਾਂ ਚੁੱਪ ਰਹੇ ਪਰ ਜਦ ਅਗਲੇ ਦਿਨ ਕਿਸੇ ਬੰਦੂਕ ਭੇਟ ਕੀਤੀ ਤਾਂ ਫ਼ਰਮਾਇਆ ਕਿ ਡਲਿਆ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ ਕਿਸੇ ਆਪਣੇ ਸੇਵਕ ਨੂੰ ਨਾਲੀ ਅੱਗੇ ਕਰ । ਉਸਨੇ ਜਦ ਆਪਣੇ ਸਿਪਾਹੀਆਂ ਨੂੰ ਕਿਹਾ ਤਾਂ ਸਭ ਜੱਕੋ ਤਕੋ ਕਰਨ ਲਗੇ । ਮਹਾਰਾਜ ਨੇ ਕਿਹਾ ਕਿ ਹੁਣ ਜਾ ਸਿੱਖਾਂ ਨੂੰ ਅਵਾਜ਼ ਦੇਹ ਕਿ ਗੁਰੂ ਨੇ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ । ਅਵਾਜ਼ ਡੱਲਾ ਦੇ ਮੂੰਹ ਵਿਚ ਹੀ ਸੀ ਕਿ ਦੋ ਸਿੱਖ ਦੌੜਦੇ ਆਏ । ਹਰ ਕੋਈ ਇਹ ਕਹਿੰਦਾ ਸੀ ਕਿ ਪਹਿਲਾਂ ਉਸ ਅਵਾਜ਼ ਸੁਣੀ ਤੇ ਦੂਜਾ ਕਹਿੰਦਾ ਕਿ ਉਹ ਪਹਿਲਾਂ ਪੁੱਜਾ । ਮਹਾਰਾਜ ਨੇ ਦੋਵਾਂ ਨੂੰ ਹੀ ਅੱਗੇ ਪਿੱਛੇ ਖੜੇ ਹੋਣ ਲਈ ਕਿਹਾ । ਫਾਇਰ ਉਚਾ ਕਰਕੇ ਕਹਿਣ ਲਗੇ:

ਡਲਿਆ ਐਸੇ ਸਨ ਮੇਰੇ ਸਿੱਖ ਸਾਥੀ ।

## 'THE WORD IS THE TRUTH'

Dalla boasted that if his soldiers had been there, the Guru would not have suffered losses in the Battle of Chamkaur. The Guru remained quiet, but the next day when someone presented the Guru with a new gun, he asked Dalla to produce one of his men as target for a test fire. All of his men started grumbling. Compared to this, when the Guru asked Dalla to give a call to his Sikhs, two of them instantly came running forward and fiercely vied with each other to receive the shot. He asked them to stand one after the other and fired a shot above their heads, saying,

'Look Dalla, that is like what my Sikhs were'.



artist : SOBHA SINGH size : 34"x43" year : 1968

## ਮੀਆਂ ਮੀਰ (1531-1634)

ਆਪ ਜੀ ਦਾ ਪੂਰਾ ਨਾਂ ਮੁਯੀਨ-ਉਲ-ਇਸਲਾਮ ਸੀ । ਉਹ ਮੁਸਲਮਾਨਾਂ ਦੇ ਪੀਰ ਸਨ । ਗੁਰੂ ਸਾਹਿਬਾਨ ਦੇ ਪ੍ਰੇਮੀ-ਮਿਤਰ, ਅਕਬਰ, ਜਹਾਂਗੀਰ, ਸ਼ਾਹਜਹਾਂ, ਦਾਰਾ ਸਿਕੋਹ, ਨੂਰ ਜਹਾਂ, ਨਾਦਰਾ ਬੇਗਮ ਦੇ ਮੁਰਸ਼ਦ ਤੇ ਲੋਕਾਂ ਦੇ ਪਿਆਰੇ । ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਕੋਲੋਂ ਹੀ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ । ਉਹ ਆਪਣੇ ਮੁਰੀਦਾਂ ਨੂੰ ਕਹਿੰਦੇ ਕਿ ਦਿਲ ਦੀ ਹਜ਼ੂਰੀ ਤੋਂ ਬਗੈਰ ਨਿਮਾਜ਼ ਅਦਾ ਕਰਨੀ ਫਜ਼ੂਲ ਹੈ । ਗੁਰੂ ਅਰਜਨ ਦੇਵ ਜੀ ਮੀਆਂ ਮੀਰ ਨੂੰ "ਸੁਧੀਰ ਗੰਭੀਰ" ਕਹਿੰਦੇ ਸਨ । ਉਹ ਗੁਰੂ ਹਰਿਗੋਬਿੰਦ ਜੀ ਨੂੰ "ਮਹਿਬੂਬੇ-ਇਲਾਹੀ" ਕਹਿ ਪੁਕਾਰਦੇ ਸਨ।

Moin-ul-Islam, popularly known as Mian Mir (1531-1634), was a Muslim divine. A keen friend and admirer of the Gurus, he was a spiritual mentor to Akbar, Jahangir, Shahjahan, Dara Shikoh, Noor Jahan and a great favourite with the public. He laid the foundation of Harimandir Sahib, on the request of Guru Arjan Dev. He told his followers that mindless recitation of scriptures was useless. Guru Arjan Dev used to called him Sudhir-Gambhir (sensible and serious). And Mian Ji would address Guru Hargobind as Mehboob-e-Ilahi (beloved of God).

## ਸਦਾ ਕੁਰਬਾਨ ਕੀਤਾ ਗੁਰੂ ਵਿਟਹੁ

ਗੁਰੂ ਹਰਿਗੋਬਿੰਦ ਨੂੰ ਜਦ ਜਹਾਂਗੀਰ ਦੇ ਹੁਕਮ ਨਾਲ ਗਵਾਲੀਅਰ ਦੇ ਕਿਲ੍ਹੇ ਬੰਦੀ ਬਣਾ ਭੇਜ ਦਿਤੇ ਗਏ ਤਾਂ ਸਿੱਖ ਤਰਲੋ ਮੱਛੀ ਹੋਣ ਲਗੇ । ਬਾਬਾ ਬੁੱਢਾ ਜੀ ਦੀ ਅਗਵਾਈ ਹੇਠਾਂ ਸੰਗਤਾਂ ਗਵਾਲੀਅਰ ਪੁੱਜਦੀਆਂ ਤੇ ਕਿਲ੍ਹੇ ਦੀਆਂ ਪ੍ਰਕੱਰਮਾ ਕਰਕੇ ਮੁੜ ਆਉਂਦੀਆਂ । ਸਮਕਾਲੀ ਮੁਹਸਨ ਫਾਨੀ ਲਿਖਦਾ ਹੈ ਕਿ ਜਰਨੈਲੀ ਸੜਕ ਤੇ ਸਿੱਖਾਂ ਦੇ ਜਥੇ ਗਵਾਲੀਅਰ ਵੱਲ ਵਹੀਰਾਂ ਘੱਤਦੇ ਹਰ ਸਮੇਂ ਦੇਖੇ ਜਾ ਸਕਦੇ ਸਨ ।

The Sikh masses were extremely restive when, on the orders of Jahangir, Guru Hargobind was interned in the Gwalior Fort. Baba Budda would lead a band of Sikh sangat (followers) to Gwalior and return after taking a solemn round of the Fort. Muhsin Fani writes that Sikhs in batches could be seen any time on the Grand Trunk Road, heading towards Gwalior.



artist : BODHRAJ size : 45"x50" year : 1979



artist : KIRPAL SINGH size : 3'x4' year : 1969

## ਯੁਧ ਚਮਕੌਰ ਦਾ

ਬਾਬਾ ਅਜੀਤ ਸਿੰਘ ਜਦ ਮੈਦਾਨਿ ਜੰਗ ਵਿੱਚ ਨਿਤਰੇ ਤਾਂ ਕਿਹਾ ''ਦੇਖੀਐ ਆਜ ਤਮਾਸ਼ਾ''। ਐਸੇ ਕਰਾਰੇ ਹੱਥ ਉਨ੍ਹਾਂ ਦਿਖਲਾਏ ਕਿ ਵੈਰੀਆਂ ਨੂੰ ਭਾਜੜਾਂ ਪਾਈਆਂ । ਜੂਝਦੇ ਸ਼ਹੀਦੀ ਪਾ ਗਏ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੁਰਮਾਇਆ :-

ਪੀਯੋ ਪਿਯਾਲਾ ਪ੍ਰੇਮਕਾ, ਭਯੋ ਸੁਮਨ ਆਵਤਾਰ,<br>
ਆਜ ਖਾਸ ਭਯੋ ਖਾਲਸਾ, ਸਤਿਗੁਰ ਦੇ ਦਰਬਾਰ ।

## BATTLE OF CHAMKAUR

When Baba Ajit Singh entered the battle fray at Chamkaur, the enemy had a tough time. His challenge was so fierce that they were forced to run away.
Baba Ajit Singh fought till his last and died a martyr.

## ''ਆਯੋ ਸਿੰਘ ਜੁਝਾਰੀ ਖੰਡਾ ਧੂਹ ਕੇ''

ਚਮਕੌਰ ਦੇ ਯੁਧ ਵਿਚ ਬਾਬਾ ਅਜੀਤ ਸਿੰਘ ਨੂੰ ਸ਼ਹੀਦ ਹੁੰਦੇ ਦੇਖਕੇ ਬਾਬਾ ਜੁਝਾਰ ਸਿੰਘ ਨੇ ਧੰਨ ਧੰਨ ਕਿਹਾ ਅਤੇ ਗੜ੍ਹੀ ਤੋਂ ਉੱਚੀ ਅਵਾਜ਼ ਦਿਤੀ 'ਵੀਰਾ ! ਜ਼ਰਾ ਕੁ ਰੁਕ ਮੈਂ ਵੀ ਆ ਰਹਿਆ ਹਾਂ । ਪਰ ਕਲਗੀਧਰ ਨੇ ਕਿਹਾ : 'ਜ਼ਰਾ ਕੁ ਰੁਕ ਕੇ ਜਾਵੀਂ ।' ਗੁਰੂ ਪਿਤਾ ਨੇ ਬੇਟੇ ਜੁਝਾਰ ਦਾ ਮੱਥਾ ਚੁੰਮਿਆ ਤੇ ਛਾਤੀ ਨਾਲ ਲਗਾ, ਆਪੂੰ ਚਾਂਈ ਚਾਂਈ ਜੰਗ ਵਿੱਚ ਟੋਰਿਆ । ਖੰਡਾ ਖੜਕਾਂਦੇ ਸਫਾਂ ਚੀਰਦੇ, ਦੁਸ਼ਮਨਾਂ ਦੇ ਆਹੂ ਲਾਂਹਦੇ, ਦੇਖ ਤੁਰਕ ਹੈਰਾਨੀ ਨਾਲ ਬੋਲ ਉਠੇ :

ਯਾ ਅਲਾਹ ! ਇਤਨੀ ਦਲੇਰੀ, ਇਸ ਉਮਰੇ । ਜੂਝਦੇ ਹੀ ਸ਼ਹੀਦੀ ਪਾ ਗਏ ਬਾਬਾ ਜੁਝਾਰ ਸਿੰਘ ਜੀ ।

## BATTLE OF CHAMKAUR

Watching his brother, Baba Ajit Singh, pass away in the Chamkaur Battle, young Jujhar Singh readied himself for the assault. Father, Guru Gobind Singh, took him in his arms, kissed him and with proud enthusiasm blessed him to the battlefield. Jujhar's courage and valour amazed even the turk soldiers who could not believe that a young lad could fight so well.
Like his brother, Jujhar Singh also attained martyrdom in the battlefield.

artist : KIRPAL SINGH size : 3'x4' year : 1969





artist : M. GURDIT SINGH size : 33"x45" year : 1965

## ਮੋਤੀ ਮਹਰੇ ਦੀ ਸੂਰਮਤਾਈ

ਜਦ ਮੋਤੀ ਮਹਰੇ ਨੂੰ ਪਤਾ ਲਗਾ ਕਿ ਕਈ ਦਿਨਾਂ ਦੇ ਭੁੱਖੇ ਭਾਣੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ ਠੰਡੇ ਬੁਰਜ ਮਾਤਾ ਗੁਜਰੀ ਨਾਲ ਨਜ਼ਰਬੰਦ ਹਨ ਤਾਂ ਉਸ ਸ਼ਾਹੀ ਅਤਾਬ ਦੀ ਪਰਵਾਹ ਨ ਕਰਦੇ ਹੋਏ, ਕਮੰਦ ਲਗਾਈ ਬੁਰਜ ਤੇ ਪੁੱਜਾ ਤੇ ਦੁੱਧ ਪਿਆ ਕੇ ਹੀ ਮੁੜਿਆ ।

## THE DARE OF MOTI MEHRA

When Moti, a mehra (low caste), came to know that Baba Zorawar Singh and Fateh Singh alongwith Mata Gujri were lying hungry and thirsty interned in the Thanda burj (cool tower), he did not bother about the royal protocol and threw up his scaling ladder and returned only after offering milk to the young sahibzade (princes).

## ਛੋਟਾ ਘਲੂਘਾਰਾ (ਜੂਨ 1746)

ਯਹੀਆਂ ਖਾਨ ਨੇ ਲਖਪਤ ਨਾਲ ਰਲਕੇ ਸਿੰਘਾਂ ਦਾ ਖੁੱਰਾ ਖੋਜ ਮੁਕਾਉਣ ਦੀ ਕਸਮ ਚੁੱਕੀ ਅਤੇ ਕਾਹਨੂਵਾਨ ਦੀ ਛੰਬ ਵਿੱਚ ਲੁਕੇ ਸਿੱਖਾਂ ਤੇ ਹੱਲਾ ਬੋਲਿਆ। ਸਿੰਘਾਂ ਦਾ ਘੇਰਾ ਘਤਿ ਕੇ ਐਸੇ ਹਮਲੇ ਕੀਤੇ ਕਿ ਦਸ ਹਜ਼ਾਰ ਦੇ ਕਰੀਬ ਸਿੰਘਾਂ ਨੇ ਸ਼ਹੀਦੀਆਂ ਪਾਈਆਂ।

ਨਵਾਬ ਕਪੂਰ ਸਿੰਘ ਜੀ ਦੀ ਅਗਵਾਈ ਵਿੱਚ ਪਿੱਛੇ ਹਟਦੇ ਸਿੰਘਾਂ ਨੇ ਟਾਕਰੇ ਕੀਤੇ ਪਰ ਜੇਠ ਹਾੜ ਦੀ ਤੱਪਦੀ ਗਰਮੀ ਕਾਰਨ ਰੇਤ ਤਪ ਗਈ ਜਿਵੇਂ 'ਤਤੀ ਤਵੀ' ਬਿਛਾਈ ਗਈ ਹੋਵੇ। ਉਤੋਂ ਭੁੱਖ ਨੇ ਸਤਾਇਆ ਹੋਇਆ ਸੀ ਪਰ ਫਿਰ ਵੀ ਸ਼ਹੀਦ ਹੁੰਦੇ ਸਿੱਖ ਇਹ ਹੀ ਕਹਿੰਦੇ :

'ਸਿੱਧੇ ਮੁਖ ਕਰ ਮਰੇ ਜੋ ਸੂਰਾ, ਸਵਾ ਲਾਖ ਮੈਂ ਲੇਉਗ ਪੂਰਾ' ॥

ਕੌਮ ਇਸ ਸਾਕੇ ਨੂੰ ਛੋਟਾ ਘਲੂਘਾਰਾ ਦੇ ਨਾਂ ਨਾਲ ਯਾਦ ਕਰਦੀ ਹੈ।

## THE MINOR HOLOCAUST (1746)

Yahya Khan and Lakhpat Rai had taken a pledge to wipe out the Sikhs. They chased the hiding columns of Sikh army in the woods of Kahnuwan and surrounded them from all sides. Nearly ten thousand Sikhs were liquidated in the following clashes. The retreating regiments of Sikhs, under the Command of Nawab Kapur Singh braved the onslaught, empty stomach, in the sweltering heat of summer months, yet did not lose their determination and fought on.
The Sikhs call this carnage Chhota Ghallughara (Minor Holocaust).

artist : M. GURDIT SINGH size : 36"x46" year : 1966



## ਵੱਡਾ ਘਲੂਘਾਰਾ (5 ਫਰਵਰੀ 1762)

ਅਹਿਮਦ ਸ਼ਾਹ ਅਬਦਾਲੀ ਨੂੰ ਪਾਣੀਪਤ ਦੀ ਜੰਗ ਉਪਰੰਤ ਕਾਬਲ ਪਰਤਦੇ ਜਦ ਸਿੰਘਾਂ ਨੇ ਦੋ ਦੋ ਹੱਥ ਦਿਖਾਏ ਤਾਂ ਉਸ ਫੈਸਲਾ ਕੀਤਾ ਕਿ ਅਗਲਾ ਹਮਲਾ ਨਿਰੋਲ ਸਿੱਖਾਂ ਨੂੰ ਨਿਸ਼ਾਨਾ ਬਣਾ ਕੇ ਕਰੇਗਾ। ਸਿੱਖਾਂ ਨੂੰ ਵੀ ਭਾਵੇਂ ਸੂਹ ਮਿਲ ਗਈ ਅਤੇ ਪਰੀਵਾਰਾਂ ਨੂੰ ਸੁਰੱਖਿਅਤ ਥਾਂ ਪਹੁੰਚਾਣ ਲਈ ਉਨ੍ਹਾਂ ਵਹੀਰ ਬੀਕਾਨੇਰ ਵਲ ਮੋੜੀ ਵੀ ਪਰ ਅਬਦਾਲੀ ਦੇ ਅਚਾਨਕ ਹਮਲਾ ਕਰਨ ਕਾਰਨ ਕੁੱਪ ਦੇ ਮੈਦਾਨ ਵਿਚ ਹਜ਼ਾਰਾਂ ਹੀ ਸਿੰਘ ਸ਼ਹੀਦੀਆਂ ਪਾ ਗਏ। ਸਰਦਾਰ ਜਸਾ ਸਿੰਘ ਜੀ ਆਹਲੂਵਾਲੀਆ ਦੀ ਅਗਵਾਈ ਹੇਠ ਪੰਥ ਇਕ ਮੁੱਠ ਤੇ ਇਕ ਜਾਣ ਹੋ ਕੇ ਲੜਿਆ। ਸਰਦਾਰ ਜੱਸਾ ਸਿੰਘ ਆਹਲੂਵਾਲੀਆਂ ਦੀ ਵੰਗਾਰ ਕਿ :- 'ਮਿਸਲ ਵੰਡ ਅਬ ਕਬੂ ਨ ਪਾਵੋ। ਰਲ ਮਿਲ ਖੜ੍ਹ ਤੁਰ ਪੰਥ ਬਚਾਵਹ।' ਨੇ ਪੰਥ ਵਿਚ ਬਿਖੜੇ ਸਮੇਂ ਏਕਤਾ ਕਾਇਮ ਰਖੀ। ਇਸ ਘਲੂਘਾਰੇ ਵਿਚ ਭਾਵੇਂ ਪੰਜਾਹ ਹਜ਼ਾਰ ਸਿੱਖ ਸ਼ਹੀਦ ਹੋਏ ਪਰ ਉਸੇ ਸਾਲ ਹਮਲਾ ਕਰ ਸਰਹਿੰਦ ਜਾ ਮਾਰੀ ਤੇ ਵੈਸਾਖੀ ਸ੍ਰੀ ਅੰਮ੍ਰਿਤਸਰ ਮਨਾਈ। ਕੌਮ ਇਸ ਸਾਕੇ ਨੂੰ ਵੱਡਾ ਘਲੂਘਾਰਾ ਕਹ ਯਾਦ ਕਰਦੀ ਹੈ।

## THE GREAT HOLOCAUST (1762)

The Sikhs had given a good thrashing to the returning armies of Ahmed Shah Abdali after the Battle of Panipat. Angered by this, Abdali decided to teach Sikhs a lesson in his next invasion. Although the Sikhs had prepared for safety in anticipation of the attack, yet the suddenness with which it came, took them by surprise. Consequently thousands of Sikhs laid down their lives fighting in the plains of Kup. Under the command of Jassa Singh Ahluwalia, the various Sikh misls (confederacies) came together and fought unitedly to save the Panth.

This massacre, known as Vada Ghallughara (Great Holocaust), claimed the lives of 50 thousand Sikhs. Nonetheless, the same year, Sikhs took over Sarhind and celebrated Baisakhi (birth anniversary of Khalsa) in the Har mandir Sahib.



artist : KIRPAL SINGH size : 55"x73" year : 1965



artist : M. GURDIT SINGH size : 33"x43" year : 1968

## ਭਾਈ ਦਇਆਲਾ ਜੀ (10 ਨਵੰਬਰ 1675)

**ਭਾਈ ਦਇਆਲਾ ਜੀ ਭਾਈ ਮਨੀ ਸਿੰਘ ਜੀ ਦੇ ਸਕੇ ਭਰਾ ਸਨ । ਭਾਈ ਜੀ ਨੂੰ ਚਾਂਦਨੀ ਚੌਂਕ ਦਿੱਲੀ ਵਿਖੇ ਮੁੱਗਲ ਸਰਕਾਰ ਦੇ ਹੁਕਮ ਨਾਲ ਦੇਗ ਵਿਚ ਉਬਾਲ ਸ਼ਹੀਦ ਕੀਤਾ ਗਿਆ ਪਰ 'ਉਨ੍ਹਾਂ ਭਾਣਾ ਸਿਰ ਮੱਥੇ ਮੰਨਿਆਂ । ਜਲਾਦਾਂ**

" ਅਗਨਿ ਦੇਗ ਕੇ ਨੀਚੇ ਜਗਨ ਕਰਾ ਦਈ

**ਭਾਈ ਦਇਆਲਾ ਨੇ ਨਕ ਨ ਵਟਯੋ ਹਾਇ ਨ ਸੀ ਕਹੀ । (ਪੰਥ ਪ੍ਰਕਾਸ਼)**

**ਗੁਰੂ ਤੇਗ ਬਹਾਦਰ ਦੇ ਸਨਮੁਖ ਭਾਈ ਜੀ ਸ਼ਹੀਦੀਆਂ ਪਾ ਗਏ ।**

## Bhai Dyala

Bhai Dyala was the brother of Bhai Mani Singh. On the orders of Mughal rulers, he was executed alongwith Guru Teg Bahadur by throwing into a boiling cauldron at Chandni Chowk. Panth Prakash describes that Bhai Dyala 'neither protested nor cried; instead pleaded with his tormentors to keep the fire burning'.



artist : KIRPAL SINGH | size : 34"x43" year : 1957

## ਭਾਈ ਮਤੀ ਦਾਸ (10 ਨਵੰਬਰ 1675)

ਭਾਈ ਮਤੀ ਦਾਸ ਜੀ ਨੂੰ ਵੀ ਗੁਰੂ ਤੇਗ ਬਹਾਦਰ ਜੀ ਦੇ ਸਨਮੁਖ ਸ਼ਹੀਦ ਕੀਤਾ ਗਿਆ । ਕਿਸ ਦ੍ਰਿੜਤਾ ਵਿਚ ਵਿਚਰ ਰਹੇ ਸਨ ਭਾਈ ਮਤੀ ਦਾਸ ਜੀ ਕਿ ਆਰੇ ਨਾਲ ਚੀਰ ਉਨ੍ਹਾਂ ਦਾ ਪਾਵਨ ਸਰੀਰ ਦੋ ਫਾੜ ਕਰ ਜ਼ਮੀਨ ਤੇ ਗਿਰਾ ਦਿੱਤਾ ਗਿਆ ਪਰ ਉਨ੍ਹਾਂ ਦੇ ਤਨ ਦੇ ਦੋਵਾਂ ਹਿੱਸਿਆਂ ਤੇ ਜਪੁਜੀ ਦੇ ਪਾਠ ਦੀ ਅਵਾਜ਼ ਆ ਰਹੀ ਸੀ ।

"ਅਰਧੋ ਅਰਧ ਚਿਰਾਇ ਸੁ ਡਾਰਾ । ਪਰਯੋ ਪ੍ਰਿਥੀ ਪਰ ਹੈ ਦੋ ਫਾੜਾ ।
ਦੋਨੋ ਤਨ ਤੇ ਜਪੁਜੀ ਪਢੇ । ਹੈਰਤ ਸਭਕੋ ਅਚਰਜ ਬਢੈ । (ਸੂਰਜ ਪ੍ਰਕਾਸ਼)

ਇਨ੍ਹਾਂ ਦੇ ਭਰਾ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਅੱਗ ਲਗਾ ਚਾਂਦਨੀ ਚੌਕ ਵਿਚ ਹੀ ਸ਼ਹੀਦ ਕੀਤਾ ਗਿਆ ਸੀ । ਭਾਈ ਪਿਰਾਗਾ ਜੀ ਦੇ ਪੜਪੋਤਰੇ ਸਨ ।

## Bhai Mati Das

Bhai Mati Das was also executed alongwith Guru Teg Bahadur. He was a man of strong faith and determination. Suraj Prakash mentions that when his body was being sawed in the middle, sounds of Japuji reading were emanating from both the separated parts.

His brother Bhai Sati Das was also sacrificed after having been wrapped up alive in cottonwool and set on fire.

## ਭਾਈ ਸੁਬੇਗ ਸਿੰਘ ਭਾਈ ਸ਼ਹਿਬਾਜ਼ ਸਿੰਘ (ਜੁਲਾਈ 1746)

ਭਾਈ ਸੁਬੇਗ ਸਿੰਘ ਜੀ ਸਰਕਾਰੀ ਠੇਕੇਦਾਰ ਸਨ ਅਤੇ ਜਦ ਯਹੀਆ ਖਾਨ ਨੇ ਜ਼ੁਲਮਾਂ ਦਾ ਚੱਕਰ ਚਲਾਇਆ ਤਾਂ ਆਪਣੇ ਬੇਟੇ ਭਾਈ ਸ਼ਹਿਬਾਜ਼ ਸਿੰਘ ਸਮੇਤ ਚਰਖੜੀ ਤੇ ਚਾੜ ਸ਼ਹੀਦ ਕਰਨ ਦਾ ਹੁਕਮ ਦਿੱਤਾ ਗਿਆ । ਜ਼ਰਾ ਨਾ ਡੋਲੇ ਸਗੋਂ ਚਰਖੜੀ ਤੇ ਚਾੜ੍ਹੇ ਜਾਣ ਵੇਲੇ ਇਹ ਬਚਨ ਕਹੇ :

ਧਨ ਘੜੀ ਧਨ ਚਰਖੜੀ, ਧਨ ਨਿਆਊ ਤੁਮ੍ਹਾਰਾ । ਧਰਮ ਹੇਤ ਹਮ ਚੜਹਿ ਚਰਖੜੀ । ਧਨ ਵਜੂਦ ਹਮਾਰਾ ।

ਜਦ ਕਾਜ਼ੀ ਨੇ ਪੁੱਤਰ ਬਚਾ ਲੈਣ ਦੀ ਗਲ ਕਹੀ ਤਾਂ ਵੀ ਇਹ ਹੀ ਆਖਿਆ :

"ਹਮ ਕਾਰਨ ਗੁਰ ਕੁਲਹਿ ਗਵਾਈ । ਹਮ ਕੁਲ ਰਾਖੇ ਕੋਣ ਬਡਾਈ ॥"

## Bhai Subeg Singh, Bhai Shehbaz Singh

During the time of Yahya Khan's tyranny against the Sikhs, Bhai Subeg Singh, a government contractor, and his son were ordered to be crushed on the Charkhari (spiked wheels). He took his laceration in the name of his faith without any protest.

When Kazi (Muslim priest) advised him to save his son, he mentioned of the great sacrifices made by his Gurus, compared to which his loss was insignificant.



artist : KIRPAL SINGH size : 33"x43" year : 1961

# ਦਿਲੋਂ ਜਾਨ ਨਾਲ ਗੁਰੂ ਦਾ ਨਿਮਾਣਾ ਸਿੱਖ ਹਾਂ (ਮਾਰਚ 1716)
## (ਦਿੱਲੀ ਚਾਂਦਨੀ ਚੌਂਕ)

ਬਾਬਾ ਬੰਦਾ ਸਿੰਘ ਬਹਾਦਰ ਨਾਲ ਗੁਰਦਾਸ ਨੰਗਲ ਤੋਂ ਪਕੜ ਲਿਆਂਦੇ 692 ਸਿੱਖਾਂ ਵਿਚੋਂ ਸੋ ਨੂੰ ਰੋਜ਼ ਦਿੱਲੀ ਵਿਖੇ ਫਰਖ਼ਸੀਅਰ ਦੇ ਹੁਕਮ ਨਾਲ ਸ਼ਹੀਦ ਕੀਤਾ ਜਾਂਦਾ ਸੀ। ਉਨ੍ਹਾਂ ਵਿਚ ਇਕ ਐਸਾ ਨੌਜਵਾਨ ਵੀ ਸੀ ਜਿਸਦੀ ਹੁਣੇ ਸ਼ਾਦੀ ਹੋਈ ਸੀ। ਉਸਦੀ ਮਾਂ ਫਰਖ਼ਸੀਅਰ ਦਾ ਪਰਵਾਨਾ ਲੈ ਆਈ ਕਿ ਇਸਨੂੰ ਛੱਡ ਦਿੱਤਾ ਜਾਏ ਇਹ ਸਿੱਖ ਨਹੀਂ ਹੈ। ਸਿੱਖ ਬੱਚੇ ਸ਼ੋਰ ਮਚਾ ਦਿੱਤਾ ਕਿ ਉਹ ਤਨੋ ਮਨੋ ਗੁਰੂ ਦਾ ਨਿਮਾਣਾ ਸਿੱਖ ਹੈ। ਮੇਰੀ ਮਾਂ ਝੂਠ ਬੋਲਦੀ ਹੈ। ਮੈਨੂੰ ਵੀ ਸ਼ਹੀਦ ਕਰ ਆਪਣੇ ਭਰਾਵਾਂ ਕੋਲ ਪਹੁੰਚਾਉ। ਇਹ ਦੇਖ ਸੁਣ ਸਭਨਾਂ ਨੇ ਉਂਗਲਾਂ ਮੂੰਹ ਵਿਚ ਪਾਈਆਂ।

## THE HUMBLEMOST SERVANT OF THE GURU

Out of the 692 Sikhs held alongwith Banda Bahadur at Gurdas Nangal, 100 Sikhs were being executed daily on the orders of Farrukh Siyar. The mother of a recently married youngman obtained from him the release orders of her son, on the ground that he was not a Sikh. But the youngman created an uproar claiming that he was 'the humblemost Sikh of the Guru' and would like to be executed like his Sikh brethern.

artist : KIRPAL SINGH size : 27"x53" year : 1957





artist : KIRPAL SINGH — size : 33"x43" year : 1959

## ਸਿੰਘਨ ਖੂਨ ਮਾਫ ਹਮ ਕੀਨੇ

ਜ਼ਕਰੀਆ ਖਾਨ ਅਤੇ ਮੀਰ ਮੰਨੂੰ ਨੇ ਇਹ ਐਲਾਨ ਕਰ ਦਿਤਾ ਸੀ :

ਸਿਰ ਪਰ ਹੋਵੇ ਜਿਸ ਕੇ ਕੇਸ । ਰਹਣ ਨ ਦੇਵੋ ਆਪਣੇ ਦੇਸ ।
ਦਸਣ ਵਾਲੇ ਦਸ ਰੁਪਏ । ਔਰਨ ਮਾਰਨ ਵਾਲੇ ਪਚਾਸ ॥

ਅਤੇ ਜੋ ਸਿਰ ਕਟ ਲਿਆਵੈ । ਉਹ ਖ਼ਜ਼ਾਨਿਉ ਰੁਪੈ ਅੱਸੀ ਪਾਵੇ । ਭਾਵੇਂ ਇਸ ਤਰ੍ਹਾਂ ਤੁਰਕਾ ਮੁੱਗਲਾਂ ਲਖ ਖਪਾਏ । ਪਰ ਪੰਥ ਡਾਢੇ ਦਾ ਵਧਦਾ ਜਾਏ ।

## REWARD FOR KILLING SINGHS

Zakaria Khan and Mir Mannu had given a call to throw out all Sikhs from the province and had fixed rewards for their prosecution or liquidation; 10 rupees for information, 50 rupees for killing and 80 rupees for carrying back the severed head.

Despite the Mughals wasting lacs like this, the Panth went on flourishing and multiplying.



artist : KIRPAL SINGH size : 33"x43" year : 1957

## ਜਿੰਨ੍ਹਾਂ ਸਿੱਦਕ ਨਹੀ ਹਾਰਿਆ

**ਟੋਲ ਟੋਲ ਸਿੰਘਨ ਕੋ ਮਾਰੇ । ਜੈਸੇ ਮਾਰੇ ਟੋਲ ਸ਼ਿਕਾਰੇ ।**

The Sikhs were hounded and killed like a game.



artist : KIRPAL SINGH size : 33"x43" year : 1956



## ਭਾਈ ਤਾਰੂ ਸਿੰਘ ਜੀ (ਪਹਿਲੀ ਜੁਲਾਈ 1745)

ਭਾਈ ਤਾਰੂ ਸਿੰਘ ਜੀ ਅਤੇ ਉਨ੍ਹਾਂ ਦੀ ਭੈਣ ਤੇ ਮਾਂ ਸੇਵਾ ਵਿਚ ਐਸੇ ਜੁਟੇ ਸਨ ਕਿ ਉਸ ਥਾਂ ਪੁਜਕੇ ਰਸਦ ਲੰਗਰ ਪਹੁੰਚਾਂਦੇ ਜਿਥੇ ਸਿੱਖ ਝਲਾਂ ਵਿਚ ਲੁੱਕ ਰਾਤਾਂ ਕਟਦੇ ਸਨ ।

ਸ਼ਿਕਾਇਤ ਹੋਣ ਤੇ ਭੈਣ ਤੇ ਭਰਾ ਦੋਵਾਂ ਨੂੰ ਪਕੜ ਲਾਹੌਰ ਲੈ ਗਏ । ਭੈਣ ਨੂੰ ਤਾਂ ਲਾਹੌਰ ਨਿਵਾਸੀਆਂ ਨੇ ਲਖ ਰੁਪੈ ਇਵਜ਼ਾਨਾ ਦੇ ਰਿਹਾ ਕਰਵਾ ਲਿਆ ਪਰ ਜਦ ਭਾਈ ਜੀ ਨੂੰ ਛਡਵਾਉਣ ਦੀ ਗਲ ਕਹੀ ਤਾਂ ਉਨ੍ਹਾਂ ਕਿਹਾ ਕਿ ਸ਼ਹੀਦੀ ਮੰਡ ਲਈ ਹੈ, ਹੁਣ ਪਿਛੇ ਨੰਹੀ ਮੁੜਨਾ । ਜ਼ਕਰੀਆ ਖਾਨ ਨੇ ਖੋਪਰੀ ਸਮੇਤ ਕੇਸ ਉਤਾਰਨ ਦਾ ਹੁਕਮ ਦਿਤਾ ।

On a complaint, Bhai Taru Singh and his sister were arrested for providing meals to the underground Sikhs. The residents of Lahore obtained the release of the sister after making a payment of one lac rupees. But the brother insisted that he would rather sacrifice himself than seek pardon. Zakaria Khan ordered that his hair be removed alongwith the skull. Bhai Taru Singh quietly recited the jap (scriputres) when his skull was being lopped off.

## ਬਾਜ ਸਿੰਘ ਨੇ ਭਲੀ ਨਿਭਾਹੀ (9 ਜੂਨ 1716)

ਕੁਤਬ ਮੀਨਾਰ ਲਾਗੇ ਦਰਗਾਹ ਖਵਾਜਾ ਕੁਤਬਉਦੀਨ ਤੇ ਜਦ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਥੀਆਂ ਨੂੰ ਸ਼ਹੀਦ ਕੀਤਾ ਜਾ ਰਹਿਆ ਸੀ ਤਾਂ ਫਰਖ਼ਸੀਅਰ ਨੇ ਵਿਅੰਗ ਨਾਲ ਕਿਹਾ : ਮੈਂ ਸੁਣਿਆ ਹੈ ਕਿ ਬਾਜ ਸਿੰਘ ਨਾਂ ਦੇ ਸਿੱਖ ਜਿਹਾ ਬਹਾਦਰ ਸੰਸਾਰ ਵਿਚ ਕੋਈ ਨਹੀ, ਉਹ ਕਿਥੇ ਹੈ, ਇਹ ਸੁਣਕੇ ਬਾਜ ਸਿੰਘ ਜਿੰਨ੍ਹਾਂ ਨੂੰ ਬੇੜੀਆਂ ਹੱਥਕੜੀਆਂ ਨਾਲ ਜਕੜਿਆ ਹੋਇਆ ਸੀ ਕਿਹਾ । ਮੈਂ ਹਾਂ ਗੁਰੂ ਦਾ ਨਿਮਾਣਾ ਬਾਜ, ਜੇ ਬਹਾਦਰੀ ਦੇਖਣੀ ਆ ਤਾਂ ਬੇੜੀਆਂ ਖੋਹਲ । ਜਦ ਬੇੜੀਆਂ ਹਟਾਈਆਂ ਹੀ ਸਨ ਤਾਂ ਬਾਜ ਸਿੰਘ ਜੀ ਨੇ ਐਸਾ ਝਪਟਾ ਮਾਰਿਆ ਕਿ ਸਾਰੇ ਹੀ ਭੱਜ ਨੱਠ ਗਏ ਤੇ ਫਰਖ਼ਸੀਅਰ ਨੇ ਵੀ ਲੁਕ ਕੇ ਜਾਨ ਬਚਾਈ ।

Banda Bahadur's men were being executed near Kutab Minar, when Farrukh Siyar sarcastically asked if the famous Baz Singh, with his so called unmatched valour, was present there. Baz Singh proudly announced his presence and demanded to be freed from shackles, if his valour was to be tried. No sooner were his chains removed than he pounced upon them all and sent them running for their lives. Farrukh Siyar himself had a narrow escape.



artist : BODHRAJ size : 45"x50" year : 1979

## ਸਿਦਕ ਤੋਂ ਸੰਤਾਨ ਸਦਕੇ (1745)

**ਜਿੰਨ੍ਹਾਂ ਸਿੰਘਣੀਆਂ ਨੇ ਬੌਚਿਆਂ ਦੇ ਕੀਤੇ ਟੋਟਿਆਂ ਦੇ ਹਾਰ ਗਲਾਂ ਵਿਚ ਪੁਆਏ ਪਰ ਸਿਦਕ ਨਹੀ ਹਾਰਿਆ (1745) ਤਿੰਨਾਂ ਦੀ ਕਮਾਈ ਦਾ ਧਿਆਨ ਧਰਕੇ ਰੋਜ਼ ਸਿਰ ਝੁਕਾਂਦੇ ਹਾਂ, ਉਸਦਾ ਦਿਲ ਚੀਰਵਾਂ ਚਿਤਰ ।**

## FAITH BEFORE FAMILY

A moving picture of the Sikh mothers who were forced to wear the mangled limbs of their slaughtered children, yet never let their faith be undermined.

artist : KIRPAL SINGH　　size : 53"x84"　year : 1959





artist : KIRPAL SINGH size : 33"x43" year : 1957

## ਭਾਈ ਮਨੀ ਸਿੰਘ ਜੀ (1662-1739)

'ਦੇਹੀ ਕਿਸਕੀ ਬਾਪਰੀ, ਸਿੱਖੀ ਜੇ ਸਾਬਤ ਹੋਇ । ਦੇਹ ਤੋ ਆਵਣ ਜਾਣ ਹੈ, ਸਿੱਖੀ ਲਭੈ ਕਬ ਕੋਇ ।'
ਭਾਈ ਮਨੀ ਸਿੰਘ ਜੀ ਨੇ ਉਸ ਬਿਖੜੇ ਸਮੇਂ ਅਗਵਾਈ ਕੀਤੀ ਜਦ ਪੱਤਾ ਪੱਤਾ ਝਾੜ ਝਾੜ ਸਿੰਘਾਂ ਦਾ ਵੈਰੀ ਸੀ । ਪੰਥ ਨੂੰ ਇਕ ਝੰਡੇ ਥੱਲੇ ਜਥੇਬੰਦ ਕੀਤਾ । ਸਿੱਖਨ ਕੋ ਸਿੱਖੀ ਦ੍ਰਿੜਾਵੈ । ਸਿਖੀਉ ਚੁੱਕੇ ਤਿਸ ਤਨਖਾਹ ਲਾਵੈ । ਖਤਾਦਾਰ ਕੇ ਕੰਨ ਸੁ ਐਂਠੇ । ਜ਼ਕਰੀਆ ਖਾਨ ਦੇ ਹੁਕਮ ਨਾਲ, ਬਹਾਨਾ ਬਣਾ ਕਿ ਭਾਈ ਜੀ ਨੇ ਕਹੀ ਹੋਈ ਰਕਮ ਨਹੀ ਤਾਰੀ, ਬੰਦ ਬੰਦ ਕੱਟਣ ਦਾ ਹੁਕਮ ਦਿੱਤਾ । ਜਲਾਦ ਨੂੰ ਉਨ੍ਹਾਂ ਦੀ ਬਜ਼ੁਰਗੀ ਤੇ ਰਤਾ ਕੁ ਤਰਸ ਆਇਆ ਤਾਂ ਉਨ੍ਹਾਂ ਕਿਹਾ ਕਿ ਤੂੰ ਆਪਣੇ ਮਾਲਕ ਦਾ ਹੁਕਮ ਬਜਾ। ਮੈਂ ਆਪਣੇ ਮਾਲਕ ਨੂੰ ਯਾਦ ਕਰਦਾ ਹਾਂ । ਬੰਦ ਬੰਦ ਕਟੇ ਜਾਣ ਵੇਲੇ ਪਾਠ ਮੁਖੋਂ ਸੁਖਮਨੀ ਉਚਰੇ । ਨਹਿ ਕਿਛ ਜਨਮੈ ਨਹਿ ਕਿਛ ਮਰੇ । ਦਰਬਾਰ ਸਾਹਿਬ ਦੀ ਮਰਯਾਦਾ ਵੀ ਉਨ੍ਹਾਂ ਨੇ ਹੀ ਬੱਧੀ ਸੀ ।

## Bhai Mani Singh

Bhai Mani Singh (1662-1739) led the Sikhs at such a crucial time when nearly everyone was hostile to them. He disciplined and organised them under one leadership.
On a small excuse, that Bhai Mani Singh did not pay the promised amount, Zakaria Khan ordered his execution by chopping off every part of his body. The executioner took pity on his old age, but Bhai Ji told him to follow the instructions of his chief, just as he himself was abiding by the will of his Master. He kept on reciting Sukhmani as the execution proceeded.



artist : KIRPAL SINGH size : 43"x52" year : 1958

## ਬਾਬਾ ਦੀਪ ਸਿੰਘ ਜੀ (1682-1757)

ਬਾਬਾ ਦੀਪ ਸਿੰਘ ਜੀ ਨੇ ਜਦ ਸੁਣਿਆ ਕਿ ਦਰਬਾਰ ਸਾਹਿਬ ਦੀ ਬੇਹੁਰਮਤੀ ਅਬਦਾਲੀ ਦੇ ਜਰਨੈਲ ਜਹਾਨਖਾਨ ਨੇ ਕੀਤੀ ਹੈ ਤਾਂ ਕੇਵਲ ਅੱਠ ਸਿੰਘਾਂ ਨਾਲ ਹੀ ਦਰਬਾਰ ਸਾਹਿਬ ਵੱਲ ਉੱਠ ਨੱਠੇ । ਰਾਹ ਵਿੱਚ ਸਿੰਘਾਂ ਵਹੀਰਾਂ ਘੱਤ ਦਿੱਤੀਆਂ । ਸੰਘਰਾਣੇਂ ਸਾਹਿਬ ਪੁੱਜਕੇ ਆਪ ਜੀ ਨੇ ਲਕੀਰ ਖਿੱਚੀ ਕਿ ਜਿੰਨ੍ਹਾਂ ਸ਼ਹੀਦ ਹੋਣਾ ਹੈ ਉਹ ਹੀ ਸਾਥ ਟੁਰਨ । ਸਾਰੇ ਸਿੰਘ ਲਕੀਰ ਟੱਪ ਨਾਲ ਹੋ ਗਏ । ਆਪ ਜੀ ਦਾ ਲੜ੍ਹਦੇ ਲੜ੍ਹਦੇ ਸਿਰ ਧੜ ਨਾਲੋਂ ਜੁਦਾ ਹੋ ਗਿਆ ਪਰ ਆਪ ਜੀ ਸੀਸ ਤਲੀ ਤੇ ਰੱਖਕੇ ਜੂਝਦੇ ਹੋਏ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿੱਚ ਪੁੱਜ ਸ਼ਹੀਦੀ ਪਾਈ ॥

## Baba Deep Singh Ji

When Baba Deep Singh (1682-1757) came to know that Jahan Khan, a General of Abdali, had violated the sanctity of Darbar Sahib, he immediately set out in that direction with only eight other Singhs. On the way, large batches of Singhs joined him. But, at Sangharana, he drew up a line and asked them to cross over only if they were willing to lay down their lives. Everyone without hesitation jumped over the line. Baba Deep Singh had his head chopped off in the fight, but he carried it on his hand and fought his way to the periphery of Darbar Sahib, where he finally breathed his last.



artist : KIRPAL SINGH size : 33"x43" year : 1961

## ਨਵਾਬ ਕਪੂਰ ਸਿੰਘ (1697-1753)

ਜਦ ਮੁੱਗਲ ਸਰਕਾਰ ਨੇ ਨਵਾਬੀ ਤੇ ਜਗੀਰ ਭੇਜੀ ਤਾਂ ਪੰਥ ਨੇ ਨਿਰਮਾਨ ਸੇਵਕ ਜਾਨ ਨਵਾਬੀ ਕਪੂਰ ਸਿੰਘ ਨੂੰ ਬਖਸ਼ੀ। ਆਪ ਜੀ ਨੇ ਵੀ ਨਿਮਰਤਾ ਦ੍ਰਿੜ੍ਹਾਂਦੇ ਕਿਹਾ ਕਿ ਨਵਾਬੀ ਨੂੰ ਪੰਜਾਂ ਪਿਆਰਿਆਂ ਦੇ ਜੋੜਿਆਂ ਨਾਲ ਛੁਹਾਕੇ ਦਿਉ । ਤਾਂਕਿ ਕਦੇ ਮਾਨ ਨ ਹੋਵੇ ਸਰਬਤ ਖਾਲਸਾ ਉਨ੍ਹਾਂ ਦਾ ਅਥਾਹ ਆਦਰ ਕਰਦਾ ਸੀ ।

When Mughal rulers offered jagir (estate) to the Sikhs, the Sarbat Khalsa decided to offer the jagirdiri to Sardar Kapoor Singh (1697-1753) and honour him with the title of Nawab (Duke). The Sardar, in return, showed extreme humility and consented to accept this only if it was consecrated by the touch of the feet of Panj Pyare.

## ਸੁਲਤਾਨ ਉਲ ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਆ (1718-1783)

ਨਵਾਬ ਕਪੂਰ ਸਿੰਘ ਨੇ ਜੱਸਾ ਸਿੰਘ ਆਹਲੂਵਾਲੀਆ ਨੂੰ ਦਲ ਖਾਲਸਾ ਦਾ ਜਥੇਦਾਰ (1748) ਮੁਕੱਰਰ ਕੀਤਾ । ਉਨ੍ਹਾਂ ਵੀ ਗੁਰੂ ਮੇਹਰ ਸਦਕਾ ਐਸੀ ਅਗਵਾਈ ਕੀਤੀ ਕਿ ਘਲੂਘਾਰਿਆ ਵਿਚੋਂ ਕਢ ਕੌਮ ਨੂੰ ਰਾਜ ਕਰਨ ਦੇ ਕਾਬਲ ਕੀਤਾ । ਅੰਮ੍ਰਿਤ ਵੇਲੇ ਉਠ ਬੜੀ ਉੱਚੀ ਅਵਾਜ਼ ਨਾਲ ਛਾਵਣੀ ਵਿਚ ਜਾ ਪੁਕਾਰਦੇ :

ਉਠੋ ਸੁਬਹ ਸੌਣ ਲਈ ਨਹੀ । ਉਸਦੀ ਯਾਦ ਵਿਚ ਜੁੜਨ ਲਈ ਹੈ।

Sultan-ul-Qaum (king of nation) Sardar Jassa Singh Ahluwalia (1718-1783) was appointed jathedar (commander) of Dal Khalsa by Nawab Kapoor Singh. He provided such a bold leadership that the Panth not only survived great massacres, but also came close to establishing its own rule.



artist : KIRPAL SINGH size : 34"x42" year : 1962

## ਸਰਦਾਰ ਜੱਸਾ ਸਿੰਘ ਰਾਮਗੜ੍ਹੀਆ (1723-1803)

ਸਰਦਾਰ ਜੱਸਾ ਸਿੰਘ ਭਾਵੇਂ ਰਾਮਗੜ੍ਹੀਆ ਮਿਸਲ ਦੇ ਆਗੂ ਸਨ ਪਰ ਪੰਥ ਦੀ ਹਰ ਵੰਗਾਰ ਪੈਣ ਤੇ ਅਗੇ ਹੋ ਕੇ ਜੂਝਦੇ । ਕਾਜ਼ੀ ਨੂਰ ਮੁਹੰਮਦ ਨੇ ਲਿਖਿਆ ਹੈ : ਦੋਵੇਂ (ਜੱਸਾ ਸਿੰਘ ਆਹਲੂਵਾਲੀਆ ਤੇ ਰਾਮਗੜੀਆ) ਪੱਕੇ ਮਿੱਤਰ ਸਨ ਤੇ ਇਕੋ ਝੰਡੇ, ਨਗਾਰੇ ਹੇਠਾਂ ਮੁਹੰਮਾਂ ਸਰ ਕਰਦੇ ਸਨ । ਦਰਬਾਰ ਸਾਹਿਬ ਦੀ ਰੱਖਿਆ ਹਿੱਤ ਪਹਿਲਾਂ ਕਿਲ੍ਹਾ ਰਾਮਗੜ੍ਹ ਬਨਣ ਕਾਰਨ ਇਨ੍ਹਾਂ ਨੂੰ ਰਾਮਗੜੀਆ ਕਹਿਆ ਜਾਣ ਲਗ ਪਿਆ । ਕਹਿੰਦੇ ਹਨ ਕਿ ਇਨ੍ਹਾਂ ਨੂੰ ਸੱਪ ਦਾ ਡੰਗ ਨਹੀ ਸੀ ਚੜ੍ਹਦਾ । ਇਤਿਹਾਸਕਾਰ ਖੁਸ਼ਵਕਤ ਰਾਇ ਲਿਖਦਾ ਹੈ ਕਿ ਬੜੇ ਮਿੱਠੇ ਸੁਭਾਅ ਦੇ ਬੁਧੀਮਾਨ ਅਤੇ ਇਖਲਾਸ ਪਸੰਦ ਸਨ ।

## Sardar Jassa Singh Ramgarhia

Sardar Jassa Singh Ramgarhia (1723-1803) was the leader of the Ramgarhia Misl. yet, whenever there was a threat to the Sikh Panth he was the first to take up the challenge. Kazi Noor Mohammad writes that Jassa Singh Ahluwalia and Jassa Singh Ramgarhia were very close friends and used to fight and win battles under one flag. He attained his surname after the Ramgarh Fort, which was built in defence of the Darbar Sahib. Historian Khushvaqt Rai writes that he was a highly affable, intelligent and morally upright person.

artist : G. S. SOHAN SINGH　　　size : 34"x42"　year : 1961





artist : KIRPAL SINGH size : 46"x48" year : 1978

## ਭਾਈ ਪਿਰਾਗਾ ਜੀ (1629)

ਭਾਈ ਮਤੀ ਦਾਸ ਜੀ ਦੇ ਪਿਰਾਗਾ ਜੀ ਪੜਦਾਦਾ ਸਨ । ਐਸੇ ਸੂਰਮੇ ਸਨ ਕਿ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਾਲਾ ਲਿਖਦਾ ਹੈ ਕਿ ਉਨ੍ਹਾਂ ਦੀ ਤੇਗ ਅੱਗੇ ਕੋਈ ਠਹਿਰ ਨਹੀ ਸੀ ਸਕਦਾ । ਗੁਰੂ ਹਰਿਗੋਬਿੰਦ ਜੀ ਦੀਆਂ ਚਾਰੇ ਜੰਗਾਂ ਵਿਚ ਅੱਗੇ ਹੋ ਕੇ ਜੂਝਦੇ ਰਹੇ । ਭਾਈ ਗੁਰਦਾਸ ਜੀ ਨੇ ਭਾਈ ਜੀ ਦੀ ਵਡਿਆਈ ਕਰਦੇ ਲਿਖਿਆ ਕਿ ਸ਼ਬਦ ਉਨ੍ਹਾਂ ਦੇ ਰੋਮ ਰੋਮ ਵਿਚ ਵੱਸਿਆ ਹੋਇਆ ਸੀ।

'ਮਹਾਂਪੁਰਖ ਪਿਰਾਗਾ ਸ਼ਬਦ ਆਧਾਰਾ' ।

## Bhai Piraga Ji

Bhai Piraga Ji was the great grandfather of Bhai Mati Das. He wielded sword with consummate skill and was a frontline fighter in all the four battles of Guru Hargobind. Bhai Gurdas extols his virtues by saying that shabad (hymns) were rooted deeply in every pore of his body.



artist : DEVINDER SINGH size : 36"x48" year : 1977

## ਬਾਜ ਤਾਜ ਹਮ ਨੇ ਸਭ ਲੈਣੇ

ਸ਼ਾਹੀ ਬਾਜ ਨੇ ਜਦ ਸ਼ਿਕਾਰ ਨੂੰ ਬੇ ਵਜਹ ਤਸੀਹੇ ਦਿੱਤੇ ਤਾਂ ਸਿੱਖਾਂ ਨੇ ਉਸਨੂੰ ਮਾਰ ਗਿਰਾਇਆ । ਜਦ ਬਾਜ ਵਾਪਸ ਕਰਨ ਲਈ ਨਵਾਬ ਨੇ ਕਿਹਾ ਤਾਂ ਮਹਾਰਾਜ ਨੇ ਕਹਿਆ ਕਿ ਦੁਸ਼ਟ ਬਾਜ ਨੂੰ ਫਿਰ ਖੁਲ੍ਹਾ ਸ਼ਿਕਾਰ ਛਡਣ ਲਈ ਨਹੀ ਦਿਤਾ ਜਾ ਸਕਦਾ । ਜਦ ਜੰਗ ਦੀ ਧਮਕੀ ਦਿੱਤੀ ਤਾਂ ਕਹਲਾ ਭੇਜਿਆ ।

ਤਿਨ ਕੋ ਬਾਜ ਨਹੀ ਮੈਂ ਦੇਨਾ । ਤਾਜ ਬਾਜ ਤਿਨ ਤੇ ਸਭ ਲੈਨਾ ।
ਦੇਸ ਰਾਜ ਮੈਂ ਤਿਨ ਕਾ ਲੇ ਹੋਂ । ਗਰੀਬ ਅਨਾਥਨ ਕੋ ਸਭ ਦੇ ਹੋਂ । (ਗੁਰ ਬਿਲਾਸ ਪਾਤਸ਼ਾਹੀ ਛੇਵੀਂ)

## 'I WILL GRAB YOUR CROWN AND EAGLE'

The royal eagle gave unnecessary torture to its prey, consequently, was felled down. When the Nawab asked for its return, the Guru told him that the evil eagle could not be allowed to feed mercilessly on its poor prey. The angry Nawab sent warnings of war, to which the Guru retaliated: 'I will grab your crown and eagle and give it to the poor and homeless' (Gur Bilas, Pathshahi VI).



artist : KIRPAL SINGH size : 45"x48" year : 1978

## ਬਾਬਾ ਬੋਤਾ ਸਿੰਘ ਜੀ

ਬਾਬਾ ਬੋਤਾ ਸਿੰਘ ਤੇ ਗਰਜਾ ਸਿੰਘ ਜੀ ਨੂੰ ਦੇਖ ਇਕ ਸਿਪਾਹੀ ਨੇ ਦੂਜੇ ਨੂੰ ਕਿਹਾ ਕਿ ਤੂੰ ਤਾਂ ਕਹਿੰਦਾ ਸਾਂ ਸਿੰਘ ਮੂਲੋਂ ਮੁਕ ਗਏ ਹਨ ਪਰ ਇਹ ਕੋਣ ਹਨ ਜੋ ਫਿਰ ਰਹੇ ਹਨ ਤਾਂ ਉਸ ਕਿਹਾ : "ਇਹ ਬਹਰੂਪੀਏ" ਹੋਣਗੇ । ਇਤਨਾ ਸੁਣਦੇ ਸਾਰ ਦੋਨਾਂ ਸਿੰਘਾਂ ਨੇ ਫੈਸਲਾ ਕੀਤਾ : ਸੀਸ ਲਗੈ ਚਰਚਾ ਹੋਇ । ਸੂਰਾ ਸੋ ਜਾਨੋ ਖਾਲਸਾ ਸੋਇ ।
ਅਤੇ ਪਾਤਸ਼ਾਹੀ ਦਾਹਵਾ ਪ੍ਰਗਟਾਉਣ ਲਈ " ਆਨਾ ਗੱਡੇ ਕੋਲੋਂ ਤੇ ਪੈਸਾ ਖੋਤੇ ਤੇ ਕਰ ਉਗਰਾਣਾ ਅਰੰਭ ਕਰ ਦਿੱਤਾ " । ਇਸ ਭਾਵ ਦੀ ਚਿੱਠੀ ਵੀ ਲਿਖੀ । ਹਮਲਾ ਹੋਇਆ ਤਾਂ ਦੋਵਾਂ ਨੇ ਪਿੱਠਾਂ ਜੋੜ ਟਾਕਰਾ ਕਰਦੇ ਸ਼ਹੀਦੀਆਂ ਪਾਈਆਂ ।

## Baba Bota Singh

Baba Bota Singh and Garja Singh were presumed to be some men in disguise, as the Sikhs were supposed to have been completely wiped out. But both the Sikhs wanted their identity recognised, as such imposed, in the name of their Guru, taxes on the incoming carts and donkeys. Finally, when things came to a showdown, they fought, till the last, with their backs joined together.



artist : KIRPAL SINGH  size : 43"x52" year : 1958

## ਬਾਬਾ ਬੰਦਾ ਸਿੰਘ ਬਹਾਦਰ (27 ਅਕਤੂਬਰ 1670-9 ਜੂਨ 1716)

ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋਦਾਸ ਬੈਰਾਗੀ ਨੂੰ ਨੰਦੇੜ ਵਿਖੇ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਬਣਾਇਆ । ਬਾਬਾ ਜੀ ਸਦਾ ਇਹ ਹੀ ਕਹਿੰਦੇ ਕਿ ਮੈਂ ਹੋਂ ਉਸੀ ਪੁਰਖ ਕਾ ਦਾਸਾ, ਕਰਯੋ ਖਾਲਸਾ ਜਿਸ ਪ੍ਰਕਾਸ਼ਾ। ਸਰਹੰਦ ਦੀ ਜਿੱਤ ਉਪਰੰਤ ਪੰਜਾਬ ਵਿੱਚ ਜਗੀਰਦਾਰੀ ਉਨ੍ਹਾਂ ਹੀ ਹਟਾਈ । ਦਿੱਲੀ ਵਿਖੇ ਤਸੀਹੇ ਦੇ ਕੇ ਸ਼ਹੀਦ ਕੀਤੇ ਗਏ ਪਰ ਧਰਮ ਨੂੰ ਦਾਗ ਜ਼ਰਾ ਨਹੀ ਲਾਇਆ ।
'ਦੇਗ ਤੇਗ ਫਤਹ', ਦੀ ਮੁਹਰ ਬਣਾਈ ਅਤੇ ਗੁਰੂ ਦੇ ਨਾਂ ਸਿੱਕਾ ਚਲਾਇਆ । ਮੁਖਲਸਗੜ੍ਹ ਰਾਜਧਾਨੀ ਉਸਾਰੀ ।

## Banda Singh Bahadur

Banda Singh Bahadur (1670-1716) was Madho Das Bairagi before his baptisation by Guru Gobind Singh. He always considered himself a humble devout and servant of the Guru.
After his occupation of Sarhind, he abolished jagirdari (feudalism) from Panjab. He made Mukhlisgarh his capital and issued currency in the name of Gurus. His official seal bore the mark Degh Tegh Fateh (Hail sword and free kitchen).
He was tortured to death in Delhi.



artist : KIRPAL SINGH size : 40"x52" year : 1985

## ਸਿੰਘ ਦਇਆ ਕੋ ਰੂਪ ਸੂ ਆਹਿ (ਸੰਨ 1761)

ਜਦ ਸਿੰਘਾਂ ਨੇ ਸੁਣਿਆ ਕਿ ਅਬਦਾਲੀ ਪਾਨੀਪਤ ਦੀ ਲੜ੍ਹਾਈ ਉਪਰੰਤ 2200 ਬੱਚੀਆਂ ਵੀ ਨਾਲ ਕਾਬਲ ਲੈ ਜਾ ਰਿਹਾ ਹੈ ਤਾਂ ਉਨ੍ਹਾਂ ਸਭਨਾਂ ਲੜਕੀਆਂ ਨੂੰ ਅਜ਼ਾਦ ਕਰਵਾਇਆ ਸਗੋਂ ਘਰੀਂ, ਘਰੀਂ ਵੀ ਪਹੁੰਚਾਇਆ । ਇਤਿਹਾਸਕਾਰ ਬ੍ਰਾਊਨ ਨੇ ਲਿਖਿਆ ਹੈ ਕਿ ਘੋੜੇ ਤੇ ਸਵਾਰ ਹੋ, ਮਰਹੱਟਾ ਬੇਟੀ ਨੂੰ ਆਪ ਸਵਾਰ ਕਰ ਪਿਛੇ ਮਹਾਰਾਸ਼ਟਰ ਪੁੱਜ, ਘਰੋ ਘਰੀ ਹਰ ਲੜਕੀ ਨੂੰ ਪਹੁੰਚਾਉਣਾ ਸੂਰਮਗਤੀ ਤੇ ਪਰਉਪਕਾਰ ਦੀ ਉਚਤਮ ਉਦਾਹਰਣ ਹੈ ।

## SINGH-AN EMBODIMENT OF MERCY

During the Battle of Panipat, Abdali abducted 2200 young girls. When Singhs came to know about it, they not only immediately rushed to their rescue, but also saw every one of them to their homes-sometimes as far as in Maharashtra. Historian M.J.Brown acknowledges that such an act was the greatest example of chivalry and kindliness.



artist : AMOLAK SINGH size : 37"x42" year : 1978

## ਲਾਲ ਕਿਲ੍ਹੇ ਤੇ ਕੇਸਰੀ ਝੰਡਾ (11 ਮਾਰਚ 1781)

**1765-1781 ਵਿਚਕਾਰ ਪੰਦਰਾਂ ਵਾਰੀ ਸਿੰਘਾਂ ਨੇ ਦਿੱਲੀ ਜਿੱਤੀ । 1781 ਦੀ ਜਿੱਤ ਵੇਲੇ ਸਰਦਾਰ ਬਘੇਲ ਸਿੰਘ ਨੇ ਲਾਲ ਕਿਲ੍ਹੇ ਤੇ ਕੇਸਰੀ ਝੰਡਾ ਝੁਲਾਇਆ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਿੱਲੀ ਦੇ ਤੱਖ਼ਤ ਤੇ ਬੈਠੇ ।**

## KESRI (SAFFRON) FLAG ON THE RED FORT

Between 1765-1781, the Sikhs conquered Delhi 15 times. In 1781, Sardar Baghel Singh unfurled kesri (saffron) flag on the Red Fort and appointed Sardar Jassa Singh Ahluwalia to the Delhi throne.

## ਮੁਲਤਾਨ ਦੀ ਜਿੱਤ ਵੇਲੇ ਸਿੰਘਾਂ ਦੀ ਅਥਾਹ ਕੁਰਬਾਨੀ (1818)

ਮੌਤ ਦਾ ਤ੍ਰਾਸ ਸਿੰਘਾਂ ਵਿਚੋਂ ਮੂਲੋਂ ਮੁੱਕ ਗਿਆ ਸੀ । ਗੁਲਾਮ ਕਾਦਰ ਜੈਲਾਨੀ ਲਿਖਦਾ ਹੈ ਕਿ ਮੈਂ ਦੇਖ ਹੈਰਾਨ ਹੋਇਆ ਕਿ ਤੋਪ ਦਾ ਚੱਕਾ ਟੁੱਟ ਜਾਣ ਤੇ ਜਦ ਤੋਪਚੀ ਨੇ ਕਿਹਾ ਕਿ ਕਿਲ੍ਹੇ ਦੀ ਦੀਵਾਰ ਤਾਂ ਟੁੱਟ ਸਕਦੀ ਹੈ ਜੇ ਕੁਝ ਤੋਪਾਂ ਦੇ ਗੋਲੇ ਹੋਰ ਦਾਗੇ ਜਾਣ ਪਰ ਇਹ ਸੁਣਦੇ ਸਾਰ ਸ਼ਹੀਦਾਂ ਦੀ ਕਤਾਰ ਲਗ ਗਈ । ਲਗਾਤਾਰ ਤੋਪ ਗੋਲੇ ਵੀ ਵਰਸਾਂਦੀ ਰਹੀ ਤੇ ਸਿੰਘਾਂ ਦੇ ਵੀ ਤੂੰਬੇ ਉਡਦੇ ਰਹੇ । ਜੈਲਾਨੀ ਲਿਖਦਾ ਹੈ ਕਿ ਮੈਂ ਸਿੱਖ ਦੇ ਭੇਸ ਵਿੱਚ ਸਾਂ ਤੇ ਮੇਰਾ ਅਗਲਾ ਨੰਬਰ ਸੀ, ਪਰ ਇਤਨੇ ਨੂੰ ਕਿਲ੍ਹੇ ਦੀ ਦੀਵਾਰ ਵਿਚ ਮਘੋਰਾ ਹੋ ਗਿਆ, ਮੈਂ ਵੀ ਕੁਰਬਾਨ ਹੋ ਜਾਣਾ ਸੀ ਪਰ ਸ਼ੁਕਰ ਹੈ ਕਿ ਮੈਂ ਬੱਚ ਗਿਆ ਤਾਂ ਕਿ ਕੋਈ ਇਸ ਕੁਰਬਾਨੀ ਨੂੰ ਲਿਖਣ ਵਾਲਾ ਤਾਂ ਰਹਿਆ ।

## THE VICTORY OF MULTAN FORT

During the battle of Multan (1818) a cannon lost one of its wheels. The gunner insisted that they could still break into the castle if someone gave support to the cannon. A number of Singhs immediately volunteered their shoulders. The cannon went on battering the castle and finally blew up the wall, but not before it had crushed many of its supporters with its recoil. Gulam Jilani, a spy in the Sikh forces and witness to the episode, describes this supreme sacrifice in glorious terms.

artist : KIRPAL SINGH size : 56"x74" year : 1958





artist : KIRPAL SINGH size : 40"x52" year : 1[illegible]52

## ਸਿਰ ਦੀਉ ਧਰ ਮੱਸੇ ਕਾ, ਸਿੰਘਾਂ ਕੇ ਆਗਾਰੀ (6 ਮਈ 1740)

ਸ੍ਰੀ ਦਰਬਾਰ ਸਾਹਿਬ ਦੀ ਬੇਹੁਰਮੱਤੀ ਕਰਨ ਵਾਲੇ ਮੱਸੇ ਨੂੰ ਸਜ਼ਾ ਦੇਣ ਹਿੱਤ ਭਾਈ ਮਹਿਤਾਬ ਸਿੰਘ ਤੇ ਭਾਈ ਸੁੱਖਾ ਸਿੰਘ ਨੇ ਦਰਬਾਰ ਸਾਹਿਬ ਪੁੱਜ ਮੱਸੇ ਦਾ ਸਿਰ ਉਤਾਰਿਆ ਤੇ ਨੇਜ਼ੇ ਤੇ ਟੰਗ, ਬਾਬਾ ਬੁੱਢਾ ਸਿੰਘ ਜਥੇਦਾਰ ਅੱਗੇ ਬੁੱਢਾ ਜੌਹਰ ਜਾ ਰੱਖਿਆ । ਦਰਬਾਰ ਸਾਹਿਬ ਦੀ ਬੇਹੁਰਮਤੀ ਕਰਨ ਵਾਲੇ ਦਾ ਹਮੇਸ਼ਾ ਇਹ ਹੀ ਹਸ਼ਰ ਹੁੰਦਾ ਰਹਿਆ ਹੈ ।

## BHAI MEHTAB SINGH AND BHAI SUKHA SINGH

Bhai Mahtab Singh and Bhai Sukha Singh (1740) carried back, on a lance, the severed head of Massa Rangad, who had violated the sanctity of the Darbar Sahib, to be presented to Baba Buddha Singh jathedar.

## ਜੰਗਲੀਂ ਵਸਦੇ ਅਠਾਰਵੀਂ ਸਦੀ ਦੇ ਸਿੰਘਾਂ ਦੀ ਇਕ ਛਾਵਨੀ ਦਾ ਦ੍ਰਿਸ਼

(ਭਾਈ ਤਾਰਾ ਸਿੰਘ ਵਾਂ)

ਕੋਈ ਸਿੰਘਨ ਚਾਪੀ ਕਰੇ, ਕੋਊ (ਗੁਰੂ ਗ੍ਰੰਥ) ਚੌਰ ਝਲਾਇ ,
ਕੋਈ ਪਾਣੀ ਲਿਆਵੇਂ ਦੂਰ ਤੇ, ਬੈਠ ਇਸ਼ਨਾਨ ਕਰਾਇ ।
ਕਿਸੇ ਸ਼ਰੀਕਾ ਕਰੇ ਕੋਊ ਨਹਿ । ਦੌੜ ਦੌੜ ਟਹਲਹਿ ਕਮਾਹਿ, । (ਪ੍ਰਾਚੀਨ ਪੰਥ ਪ੍ਰਕਾਸ਼)

## SCENE OF A CAMP SITE IN THE LAKHI FOREST

Prachin Panth Parkash describes of the 18th c. Sikh camp that 'sikhs were busy in such chores as fanning Guru Granth Sahib, fetching water, taking bath etc. There was complete harmony and no one envied the other'.

artist : BODHRAJ    size : 36"x48"  year : 1977





artist : KIRPAL SINGH size : 53"x85" year : 1959

## ਦਰਬਾਰ ਮਹਾਰਾਜਾ ਰਣਜੀਤ ਸਿੰਘ

ਇਸ ਚਿਤਰ ਵਿਚ ਖਾਲਸਾ ਰਾਜ ਦਾ ਜਲੋ ਮੂਰਤੀ ਮਾਨ ਕੀਤਾ ਹੈ । ਕੈਸਾ ਸੀ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ ਜਿਹਦੇ ਨਾਲ ਦਿਲੀ ਹੱਥ ਮਿਲਾਉਣਾ ਲੋੜਦਾ ਸੀ ਤੇ ਕਾਬਲ ਸਿਜਦਾ ਕਰਦਾ ਸੀ ।

## DARBAR OF MAHARAJA RANJIT SINGH

This portrait highlights the glory of the court of Maharaja Ranjit Singh. On one side, Delhi condescended to join hands with him, on the other, Kabul prostrated before his might.

## ਜੰਗ ਚਿਲਿਆਂ ਵਾਲਾ (ਜਨਵਰੀ 13, 1849)

ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆ ਦੇ ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ:
ਇਤਨੀ ਸਖਤ ਹਾਰ ਸਰਦਾਰ ਸ਼ੇਰ ਸਿੰਘ ਅਟਾਰੀ ਵਾਲੇ ਨੇ ਅੰਗਰੇਜ਼ਾਂ ਨੂੰ ਦਿੱਤੀ ਕਿ ਜਦ ਖ਼ਬਰ ਇੰਗਲੈਂਡ ਪੁੱਜੀ ਤਾਂ ਘਰ, ਘਰ ਮਾਤਮ ਹੋਇਆ ਪਰ ਫਿਰ ਗਦਾਰਾਂ ਦੀ ਗਦਾਰੀ ਕਾਰਨ ਗੁਜਰਾਤ ਦੀ ਲੜ੍ਹਾਈ (ਫਰਵਰੀ 21,1849) ਵਿਖੇ ਅੰਗਰੇਜ਼ ਫੌਜਾਂ ਜਿੱਤ ਗਈਆਂ ਤੇ ਪੰਜਾਬ ਅੰਗਰੇਜ਼ਾਂ ਦੇ ਕਬਜ਼ੇ ਹੇਠ ਚਲਾ ਗਿਆ ।

## THE WAR AT CHILLIANWALA (1849)

Sardar Sher Singh Attariwala gave such a crushing defeat to the British forces that there was mourning all around in England. However, due to the betrayal of traitors, the British, very shortly, overcame the Sikh challenge at Gujrat and established their occupation of Panjab.

artist : KIRPAL SINGH size : 30"x10" year : 1978



## ਜੰਗ ਸਭਰਾਉਂ (ਫਰਵਰੀ 1846)

ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੂੰ ਜਦ ਪਤਾ ਲੱਗਾ ਕਿ ਗਦਾਰਾਂ ਦੀ ਸਾਜਸ਼ ਕਾਰਨ ਅੰਗਰੇਜ਼ੀ ਫੌਜਾਂ ਮੁਦੱਕੀ ਤੇ ਫਿਰੋਜਪੁਰ ਤੋਂ ਅੱਗੇ ਵੱਧ ਰਹੀਆਂ ਹਨ ਤਾਂ ਠੱਲ ਪਾਉਣ ਲਈ ਉਨ੍ਹਾਂ ਸ਼ਹੀਦੀ ਬਾਣਾ ਪਾਇਆ । ਮਰਨ ਮੰਡਿਆਂ ਤੇ ਸਭਰਾਉਂ ਦੀ ਲੜ੍ਹਾਈ ਵਿਚ ਲੜ੍ਹਦੇ ਸ਼ਹੀਦੀ ਪਾਈ । ਕਨਿੰਘਮ ਨੇ ਲਿਖਿਆ ਹੈ : ਭਾਵੇਂ ਚਾਰੇ ਪਾਸੇ ਅੰਗਰੇਜ਼ਾਂ ਸਿੱਖ ਫੌਜਾਂ ਨੂੰ ਘੇਰ ਲਿਆ ਸੀ ਪਰ ਨ ਕਿਸੇ ਨੇ ਹਥਿਆਰ ਸੁਟਿਆ ਤੇ ਨਾ ਪਨਾਹ ਮੰਗੀ ।

## THE WAR AT SABRAON (1846)

It was due to the conspiracy of the traitors that British forces were able to approach as far as Mudki and Ferozpur. To stall their advancement, Sham Singh Attariwale offered the stiffest resistance before going down fighting at Sabraon. Cunningham comments that although Sikhs were besieged from all sides, yet none either gave in or asked for refuge.

artist : KIRPAL SINGH size : 30"x10" year : 1978





size : 36"x42" year : 1970

artist : SOBHA SINGH

## ਬਾਬਾ ਰਾਮ ਸਿੰਘ ਨਾਮਧਾਰੀ (3 ਫਰਵਰੀ 1811-29 ਨਵੰਬਰ 1885)

ਬਾਬਾ ਰਾਮ ਸਿੰਘ ਪਹਿਲੇ ਸਿੱਖ ਸਨ ਜਿੰਨ੍ਹਾਂ ਸਿੱਖ ਸੁਧਾਰ ਦੀ ਲਹਿਰ ਸ਼ੁਰੂ ਕੀਤੀ ਤੇ ਅੰਗਰੇਜ਼ਾਂ ਵਿਰੁੱਧ ਜਹਾਦ ਵੀ ਖੜਾ ਕੀਤਾ। ਉਹ ਸਦਾ ਆਪਣੇ ਆਪ ਨੂੰ ਗੁਰੂ ਘਰ ਦਾ ਸੇਵਕ ਹੀ ਕਹਿੰਦੇ ਸਨ । ਉਨ੍ਹਾਂ ਦਾ ਅਕਾਲ ਚਲਾਣਾ ਮਾਂਡਲੇ ਅੰਗਰੇਜ਼ਾਂ ਦੀ ਕੈਦ ਵਿਚ ਹੀ ਹੋਇਆ । ਨਾਮਧਾਰੀ ਲਹਿਰ ਦੇ ਆਪ ਆਗੂ ਸਨ ।

## Baba Ram Singh Namdhari

Baba Ram Singh Namdhari (1811-1885) was a great crusader and the first Sikh to start religious reforms. He was the founder of the Namdhari sect and a great devotee of the Guru. He passed away in British captivity in Mandlay jail.



artist : M. GURDIT SINGH size : 39"x51" year : 1966

## ਸ਼ਹੀਦ ਭਗਤ ਸਿੰਘ (27 ਸਤੰਬਰ 1907-23 ਮਾਰਚ 1931)

ਭਾਈ ਰਣਧੀਰ ਸਿੰਘ ਜੀ ਦੀ ਮੁਲਾਕਾਤ ਤੋਂ ਬਾਅਦ ਦੁਬਾਰਾ ਸ਼ਹੀਦ ਭਗਤ ਸਿੰਘ ਨੇ ਸਿੱਖੀ ਧਾਰਨ ਕਰ ਲਈ ਸੀ । ਸ਼ਹੀਦੀ ਤੋਂ ਕੁਝ ਚਿਰ ਪਹਿਲਾਂ ਲਾਹੌਰ ਜੇਲ੍ਹ ਵਿੱਚ ।

## Shahid Bhagat Singh

A portrait of Shahid Bhagat Singh (1907-1931) - in Lahore Jail before execution.
After meeting Bhai Randhir Singh, he had once again become a Sikh.



artist : M. GURDIT SINGH size : 24"x30" year : 1969

## ਬਾਬਾ ਗੁਰਦਿੱਤ ਸਿੰਘ ਕਾਮਾਗਾਟਾ ਮਾਰੂ

(1861-24 ਜੁਲਾਈ 1954)

ਜਦ ਅੰਗਰੇਜ਼ਾਂ ਨੇ ਹਿੰਦੁਸਤਾਨੀਆਂ ਨੂੰ ਕਨੇਡਾ ਵਿੱਚ ਵੱਸਣ ਤੇ ਰੋਕ ਲਗਾਈ ਤਾਂ ਇਨ੍ਹਾਂ ਨੇ ਕਾਮਾਗਾਟਾ ਮਾਰੂ ਦਾ ਜਹਾਜ਼ ਖਰੀਦ ਕੇ ਅਤੇ ਗੁਰੂ ਨਾਨਕ ਜਹਾਜ਼ ਦਾ ਨਾਮ ਰੱਖਕੇ ਦਾਖਲ ਹੋਣਾ ਚਾਹਿਆ ਤਾਂ ਵੀ ਅੰਗਰੇਜ਼ ਸਰਕਾਰ ਨੇ ਬਾਹਰੋਂ ਹੀ ਵਾਪਸ ਹਿੰਦੁਸਤਾਨ ਵੱਲ ਭੇਜ ਦਿੱਤਾ। ਜਦ ਉਨ੍ਹਾਂ ਹਿੰਦੁਸਤਾਨ ਵਿੱਚ ਦਾਖਲ ਹੋਣਾ ਚਾਹਿਆ ਤਾਂ ਬਜ ਬਜ ਘਾਟ ਤੇ ਗੋਲੀਆਂ ਚਲਾਕੇ 19 ਸਿੰਘਾਂ ਨੂੰ ਸ਼ਹੀਦ ਕਰ ਦਿੱਤਾ। ਬਾਬਾ ਗੁਰਦਿੱਤ ਸਿੰਘ ਰੂਪੋਸ਼ ਹੋ ਗਏ ਤੇ 1921 ਵਿੱਚ ਗੁਰੂ ਨਾਨਕ ਜੀ ਦੇ ਗੁਰਪੁਰਬ ਤੇ ਅਚਾਨਕ ਦੀਵਾਨ ਵਿੱਚ ਹਾਜ਼ਰ ਹੋ ਕੇ ਸਰਕਾਰ ਨੂੰ ਹੈਰਾਨ ਕਰ ਦਿੱਤਾ।

Defying the ban on Indian's immigration to Canada, Baba Gurdit Singh (1861-1954) chartered a Japanese ship Komagata Maru and tried to transter Indians to the Canadian soil, but the British authorities refused landing and returned the ship to India. On her arrival at Budge Budge harbour, 19 Sikh passenger were massacred - Baba Gurdit Singh escaped and disappeared only to shock the British Government by reapearing on the day of Guru Nanak's birth anniversary in 1921.

## ਸ਼ਹੀਦ ਊਧਮ ਸਿੰਘ ਸੁਨਾਮ

(26 ਦਸੰਬਰ 1899 - 31 ਜੁਲਾਈ 1940)

ਜਲ੍ਹਿਆਂ ਵਾਲੇ ਬਾਗ ਵਿਖੇ ਬਾਲ ਉਮਰੇ ਬੇ ਦੋਸ਼ਿਆਂ ਦੇ ਕਤਲ ਦੇਖ ਦ੍ਰਿੜ ਇਰਾਦਾ ਕੀਤਾ ਕਿ ਜਰਵਾਣੇ ਮਾਈਕਲ ਉਡਵਾਇਰ ਗਵਰਨਰ ਪੰਜਾਬ ਜਿਸਨੇ ਗੋਲੀ ਚਲਾਉਣ ਦਾ ਹੁਕਮ ਦਿੱਤਾ ਹੇ ਨੂੰ ਸਜ਼ਾ ਦੇਣੀ ਹੈ। ਲੰਦਨ ਵਿਚ ਜਾਕੇ ਭਰੇ ਜਲਸੇ ਵਿਚ ਕੇਕਸਟਨ ਹਾਲ ਵਿਖੇ ਓਡਵਾਇਰ ਨੂੰ ਗੋਲੀ ਮਾਰ, ਕੀਤੇ ਦੀ ਸਜ਼ਾ ਦੇ ਕੇ ਆਪਣਾ ਆਪ ਹਵਾਲੇ ਕਰਕੇ ਫਾਂਸੀ ਦੇ ਰੱਸੇ ਨੂੰ ਹੱਸਕੇ ਚੁੰਮਿਆਂ।

The day Michael O'Dawyer ordered the massacre of young innocent children at Jallianwala Bagh, Sardar Udham Singh (1899-1940) decided to take a revenge. He chased him to London and killed him there in full view at a public meeting. After the surrender, he was tried and hanged in 1940.



artist : M. GURDIT SINGH size : 24"x30" year : 1970



artist : M. GURDIT SINGH size : 33"x46" year : 1968

## ਅਨੰਦ ਕਾਰਜ ਦੀ ਮਰਯਾਦਾ ਨਿਭਾਂਦੇ ਭਾਈ ਦਰਬਾਰਾ ਸਿੰਘ

ਬਾਬਾ ਦਇਆਲ ਜੀ ਨੇ ਨਿਰੰਕਾਰੀ ਦਰਬਾਰ ਦੀ ਸਥਾਪਨਾ (1851) ਕਰਕੇ ਰਹਤ ਮਰਯਾਦਾ ਤੇ ਟੁਰਨ ਲਈ ਤਗੜੀ ਲਹਿਰ ਚਲਾਈ ।
ਭਾਈ ਦਰਬਾਰਾ ਸਿੰਘ ਜੀ ਨੇ ਉਚੇਰੇ ਉਪਰਾਲੇ ਕਰਕੇ ਅਨੰਦ ਕਾਰਜ ਦੀ ਮਰਯਾਦਾ ਨੂੰ ਫਿਰ ਸੁਰਜੀਤ ਕੀਤਾ ।

## BHAI DARBARA SINGH-PERFORMING MARRIAGE RITES

Baba Dyal founded the Nirankari Darbar and vehemently exhorted the Sikhs to follow the dictates of proper religious conduct.
His successor and son, Darbara Singh, made significant contribution by standardising the rituals concerning marriages.

## ਗੁਰੂ ਕੇ ਬਾਗ ਵਿਚ ਸ਼ਾਂਤ ਮਈ ਰਹਿ ਤਸੀਹੇ ਝੱਲਦੇ ਅਕਾਲੀ

31 ਅਗਸਤ 1922 ਨੂੰ ਸ੍ਰੀ ਅਕਾਲ ਤੱਖ਼ਤ ਤੇ ਅਰਦਾਸ ਕਰਕੇ ਸੌ ਸਿੰਘਾਂ ਦਾ ਜੱਥਾ ਗੁਰੂ ਕੇ ਬਾਗ (ਨੇੜੇ ਸ੍ਰੀ ਅੰਮ੍ਰਿਤਸਰ) ਵੱਲ ਲੰਗਰ ਲਈ ਬਾਲਣ ਲੈਣ ਲਈ ਟੁਰਿਆ।ਮੋਰਚੇ ਵਿਚ ਸ਼ਾਮਲ ਸਿੰਘਾਂ ਦੇ ਮੁੱਖ ਤੇ ਗੁਰਬਾਣੀ ਹੁੰਦੀ ਅਤੇ ਚਿਹਰੇ ਸ਼ਾਂਤ ਚਿਤ । ਪੁਲੀਸ ਦੀਆਂ ਅੰਨੇਵਾਹ ਡਾਗਾਂ ਖਾਂਦੇ ਵੀ ਨਾਮ ਸਿਮਰਨ ਕਰਦੇ ਰਹਿੰਦੇ ਅਤੇ ਕਿਸੇ ਨੂੰ ਬੁਰਾ ਭਲਾ ਨ ਕਹਿੰਦੇ । ਉਨ੍ਹਾਂ ਨੂੰ ਇਸ ਤਰ੍ਹਾਂ ਤਸੀਹੇ ਝਲਦੇ, ਰੈਵਰੈਂਡ ਸੀ : ਐਫ : ਐਂਡੀਰੀਯੂਜ਼ ਨੇ ਲਿਖਿਆ ਹੈ ਕਿ ਉਹ ਨਿਤ ਸੈਂਕੜੇ ਈਸਾ ਨੂੰ ਆਪਣੇ ਸਾਹਮਣੇ ਸੂਲੀ ਤੇ ਚੜ੍ਹਦੇ ਦੇਖ ਹੈਰਾਨ ਹੋ ਰਹਿਆ ਸੀ ।

## PEACEFUL RESISTANCE TO POLICE BRUTALITIES

To assert their right over the firewood grown at Guru Ka Bagh, a morcha (agitation) had to be launched. A batch of 100 peaceful Akalis with Gurbani on their lips marched everyday towards the shrine, but police intercepted them far short of their destination and subjected them to merciless canning. Observing the police brutalities and the passive resistance, C.F.Andrews wrote that it was like watching a hundred Christs being crucified everyday.

artist : KIRPAL SINGH size : 40"x52" year : 1961





artist : KIRPAL SINGH size : 40"x52" year : 1960

## ਸਾਕਾ ਜੈਤੋ (ਫਰਵਰੀ 1924)

ਨਾਭਾ ਐਜੀਟੇਸ਼ਨ ਦੌਰਾਨ ਜਦ ਸਿੰਘਾਂ ਨੂੰ ਖ਼ਬਰ ਪੁੱਜੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡਪਾਠ ਸਰਕਾਰ ਨੇ ਖੰਡਨ ਕੀਤਾ ਹੈ ਤਾਂ 500 ਸਿੰਘਾਂ ਦਾ ਜੱਥਾ ਰੋਜ਼ ਸ੍ਰੀ ਅੰਮ੍ਰਿਤਸਰ ਤੋਂ 7 ਫਰਵਰੀ, 1924 ਨੂੰ ਜੈਤੋ ਵੱਲ ਮਾਰਚ ਕਰਨ ਲੱਗਾ। 21 ਫਰਵਰੀ ਨੂੰ ਇਕ ਜੱਥੇ ਤੇ ਗੋਲੀ ਚਲਾਕੇ ਜੈਤੋ ਵਿਖੇ 21 ਸਿੰਘ ਸ਼ਹੀਦ ਕਰ ਦਿੱਤੇ ਗਏ ਤੇ ਸੈਂਕੜੇ ਘਾਇਲ ਹੋਏ। ਯਾਦ ਰਹੇ ਕਿ ਇਸ ਨਾਭਾ ਮੋਰਚੇ ਦੀ ਹਿਮਾਇਤ ਵਿੱਚ ਪੰਡਤ ਜਵਾਹਰ ਲਾਲ ਨਹਿਰੂ ਨੇ 21 ਸਤੰਬਰ 1924 ਨੂੰ ਸ੍ਰੀ ਸਨਤਾਨਮ ਅਤੇ ਗਿਡਵਾਨੀ ਨਾਲ ਨਾਭਾ ਗ੍ਰਿਫ਼ਤਾਰੀ ਵੀ ਦਿੱਤੀ ਸੀ।

## MASSACRE AT JAITO (1924)

To protest against the interruption of Akhand Path (non-stop recitation) at Jaito during the Nabha Agitation, batches of 500 Singhs proceeded daily towards Jaito. On February 21, the police opened fire on the group, killing 21 Singhs on the spot and wounding more than a hundred. Nabha Agitation exercised such an impact on the public that even Jawahar Lal Nehru courted arrest.

## ਸਾਕਾ ਜਲ੍ਹਿਆਂ ਵਾਲਾ ਬਾਗ (13 ਅਪ੍ਰੈਲ 1919)

ਵੈਸਾਖੀ ਵਾਲੇ ਦਿਨ ਜਲ੍ਹਿਆਂ ਵਾਲਾ ਬਾਗ ਵਿਖੇ ਜੁੜੇ ਨਿਹੱਥੇ ਪੰਜਾਬੀਆਂ ਤੇ ਡਾਇਰ ਨੇ ਲਗਾਤਾਰ ਗੋਲੀਆਂ ਚਲਾਕੇ 1500 ਦੇ ਕਰੀਬ ਜੁੜੇ ਲੋਕਾਂ ਨੂੰ ਸ਼ਹੀਦ ਤੇ ਫੱਟੜ ਕਰ ਦਿੱਤਾ। ਉਨ੍ਹਾਂ ਵਿਚੋਂ 347 ਦੇ ਕਰੀਬ ਸਿੰਘ ਹੀ ਸਨ। ਜਲ੍ਹਿਆਂ ਵਾਲਾ ਬਾਗ ਦੇ ਸਾਕੇ ਨੇ ਸਾਰੇ ਹਿੰਦੁਸਤਾਨ ਵਿੱਚ ਗਮ ਅਤੇ ਗੁੱਸੇ ਦੀ ਲਹਿਰ ਦੌੜਾ ਦਿੱਤੀ।

## MASSACRE AT JALLIANWALA BAGH(1919)

Thousands of Panjabis, assembled for Baisakhi at the Jallianwala Bagh, were caught unaware, when General Dyer ordered gunfire at them without any warning. Nearly 1500 people were either killed or injured; out of which 347 were Singhs. The killings at the Jallianwala Bagh evoked strong reactions of anger and grief in the whole country.

artist : M. GURDIT SINGH    size : 48"x79"  year : 1968



## ਸਾਕਾ ਸ੍ਰੀ ਨਨਕਾਣਾ ਸਾਹਿਬ (21 ਫਰਵਰੀ 1921)

ਗੁਰਦੁਆਰਾ ਸ੍ਰੀ ਜਨਮ ਅਸਥਾਨ ਦੇ ਮਹੰਤ ਨਰਾਇਣ ਦਾਸ ਨੇ ਸਰਕਾਰ ਦੀ ਸ਼ਹਿ ਤੇ ਜਨਮ ਅਸਥਾਨ ਦੇ ਦਰਸ਼ਨ ਕਰਨ ਆਏ 200 ਅਕਾਲੀ ਸਿੰਘਾਂ ਦੇ ਜਥੇ ਨੂੰ ਅੰਦਰ ਬੰਦ ਕਰਕੇ ਆਪਣੇ ਮੁੱਲ ਖਰੀਦੇ ਗੁੰਡਿਆਂ ਦੀ ਮਦਦ ਨਾਲ ਕਤਲ ਕਰ ਦਿੱਤਾ। ਕਈ ਸਿੰਘ ਗੋਲੀਆਂ ਨਾਲ ਸ਼ਹੀਦ ਹੋਏ। ਕਈਆਂ ਨੂੰ ਛਵੀਆਂ, ਗੰਡਾਸਿਆਂ ਨਾਲ ਵੱਢ-ਟੁੱਕ ਕੇ ਫੱਟੜ ਕਰਨ ਉਪਰੰਤ ਮਿੱਟੀ ਦਾ ਤੇਲ ਪਾ, ਅੱਗ ਲਾ ਕੇ ਜੰਡ ਨਾਲ ਬੰਨ੍ਹ ਸ਼ਹੀਦ ਕਰ ਦਿੱਤਾ। ਇਹ ਸਾਕਾ ਵੀਹਵੀਂ ਸਦੀ ਦਾ ਮਹਾਨ ਖ਼ੂਨੀ ਸਾਕਾ ਮੰਨਿਆ ਜਾਂਦਾ ਹੈ। ਇਸ ਸਾਕੇ ਦੇ ਅਗਲੇ ਦਿਨ ਸਰਕਾਰ ਨੇ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕੀਤੀਆਂ।

## THE CARNAGE AT NANKANA SAHIB

Mahant Narain Das, the manager of Gurudwara Sri NankanaSahib, in connivance with police, trapped 200 Akali Singhs who had come to visit the shrine and had them hacked to death by his hired goondas. The mangled and mutilated bodies of the Singhs were later burnt in kerosene oil. This episode is considered one of the bloodiest of the 20th C. massacres. The Gurudwara, how ever, was handed over to the S.G.P.C. the next day.

artist : M. GURDIT SINGH size : 36"x46" year : 1966





artist : M. GURDIT SINGH size : 40"x52" year : 1975

## ਸਾਕਾ ਪੰਜਾ ਸਾਹਿਬ (30 ਅਕਤੂਬਰ 1922)

ਪੰਜਾਂ ਸਾਹਿਬ ਦੀਆਂ ਸੰਗਤਾਂ ਨੂੰ ਜਦ ਖ਼ਬਰ ਪੁੱਜੀ ਕਿ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਕੈਦ ਕੀਤੇ ਰਿਟਾਇਰਡ ਫੌਜੀ ਕਈ ਦਿਨਾਂ ਦੇ ਭੁੱਖੇ ਭਾਣੇ ਅਟਕ ਜੇਲ੍ਹ ਵਿਚ ਲੈ ਜਾਏ ਜਾ ਰਹੇ ਹਨ, ਤਾਂ ਉਨ੍ਹਾਂ ਭਾਈ ਪਰਤਾਪ ਸਿੰਘ ਤੇ ਭਾਈ ਕਰਮ ਸਿੰਘ ਦੀ ਅਗਵਾਈ ਵਿੱਚ ਮਤਾ ਪਕਾਇਆ ਕਿ ਹਰ ਸੂਰਤ ਗੱਡੀ ਰੋਕ ਪ੍ਰਸ਼ਾਦ ਛਕਾਉਣਾ ਹੈ। ਜਦ ਸਟੇਸ਼ਨ ਮਾਸਟਰ ਨੇ ਮਜਬੂਰੀ ਦੱਸੀ ਤਾਂ ਸਿੰਘਾਂ ਬੜੇ ਵਿਸ਼ਵਾਸ਼ ਨਾਲ ਕਿਹਾ ਕਿ ਜੇ ਉਨ੍ਹਾਂ ਦੇ ਮੁਰਸ਼ਦ ਗੁਰੂ ਨਾਨਕ ਦੇਵ ਸੁਟਿਆ ਪਹਾੜ ਰੋਕ ਸਕਦੇ ਹਨ ਤਾਂ ਉਨ੍ਹਾਂ ਦੀ ਚਰਨ ਧੂੜ ਲਗਾ ਕੇ ਸਿੰਘਾਂ ਵਿੱਚ ਇਤਨੀ ਕੁ ਸ਼ਕਤੀ ਹੈ ਕਿ ਉਹ ਗੱਡੀ ਰੋਕ ਸਕਣ। ਰੇਲ ਪਟੜੀ ਤੇ ਲੇਟ ਕੇ ਭਾਈ ਪਰਤਾਪ ਸਿੰਘ ਜੀ ਤੇ ਕਰਮ ਸਿੰਘ ਜੀ ਨੇ ਸ਼ਹਾਦਤ ਲੈ ਲਈ ਪਰ ਸਿੱਖਾਂ ਨੂੰ ਪੰਜਾਂ ਸਾਹਿਬ ਤੋਂ ਭੁੱਖਿਆਂ ਨ ਲੰਘਣ ਦਿੱਤਾ।

## THE SACRIFICE AT PANJA SAHIB

On hearing that the Singhs, arrested at Guru Ka Bagh, were being escorted in a train to Naushera Jail (Attock), the Sikh sangat (devotees) of Panja Sahib, under the leadership of Bhai Partap Singh and Bhai Karam Singh, decided to serve them refreshments, come what may. When the station master expressed his inability to stop the train, Bhai Partap Singh and Bhai Karam Singh, alongwith hundreds of others, laid themselves on the rail track. The train stopped and the langar was served, but not before the train had crushed both of them unders its wheels.




ਫੌਜੀ ਹਮਲੇ ਤੋਂ ਪਹਿਲਾਂ-ਸ੍ਰੀ ਅਕਾਲ ਤਖ਼ੱਤ Sri Akal Takhat Before Army Operation

## ਸ੍ਰੀ ਅਕਾਲ ਤਖ਼ੱਤ ਸਾਹਿਬ ਟੈਂਕਾਂ ਨਾਲ ਉਡਾਉਣ ਉਪਰੰਤ (6 ਜੂਨ 1984) ⟶

ਮਨਸੂਬੇ ਬਣਾਕੇ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਸ੍ਰੀ ਦਰਬਾਰ ਸਾਹਿਬ ਤੇ ਫੌਜ ਭੇਜ, ਟੈਂਕਾਂ ਨਾਲ ਹਮਲਾ ਕਰਕੇ ਕੁੱਕਰਮ ਕਮਾਇਆ । ਸ੍ਰੀ ਅਕਾਲ ਤਖਤ ਢਹਿ ਢੇਰੀ ਕਰ ਦਿੱਤਾ । ਹਜ਼ਾਰਾਂ ਸਿੰਘ ਸ਼ਹੀਦ ਹੋਏ । ਸਾਰੀ ਸਿੱਖ ਕੌਮ ਜਿੱਥੇ ਵੀ ਸੀ ਰੋਹ ਵਿੱਚ ਉਠ ਖੜੋਤੀ । ਕਈਆਂ ਪਦਮ ਭੂਸ਼ਨ ਵਾਪਸ ਪਰਤਾਏ । ਕਈਆਂ ਪਦਵੀਆਂ ਛੱਡੀਆਂ, ਅਨੇਕਾਂ ਸਿੱਖ ਫੌਜੀ ਬੈਰਕਾਂ ਛੱਡ ਸਿੱਧੇ ਦਰਬਾਰ ਸਾਹਿਬ ਦੀ ਰੱਖਿਆ ਲਈ ਉਠ ਦੌੜੇ । ਹਜ਼ਾਰਾਂ ਨੇ ਗ੍ਰਿਫਤਾਰੀ ਦਿੱਤੀ । ਇੰਦਰਾ ਗਾਂਧੀ ਨੇ ਛੇਤੀ ਹੀ ਕੀਤਾ ਪਾਈਆ ।

## THE OPERATION BLUE STAR

Under a calculated move of the Prime Minister of India, Indira Gandhi, Indian troops stormed Sri Harimandir Sahib with tanks. Thousands of Sikhs were massacred.Sri Akal Takht suffered the worst damages. Sikhs, wherever they were, rose up in a united protest - many returned their honours and decorations; others resigned from their positions; Sikh soldiers left their barracks and headed towards the Darbar Sahib; thousands other courted arrest. The Sikhs, however, soon had their vengeance.



ਫੌਜੀ ਹਮਲੇ ਦਾ ਸ਼ਿਕਾਰ-ਸ੍ਰੀ ਅਕਾਲ ਤਖ਼ੱਤ After Army Action -Sri Akal Takhat

artist : AMOLAK SINGH size : 36"x48" year : 1987



artist : SOBHA SINGH size : 36"x42" year : 1969

## ਅਕਾਲੀ ਫੂਲਾ ਸਿੰਘ ਜੀ (1761-1823)

ਆਪ ਜੀ ਸ੍ਰੀ ਅਕਾਲ ਤੱਖ਼ਤ ਦੇ ਜਥੇਦਾਰ ਸਨ । ਮਹਾਰਾਜ ਰਣਜੀਤ ਸਿੰਘ ਨੂੰ ਉਨ੍ਹਾਂ ਨੇ ਹੀ ਕੁਤਾਹੀ ਕਰਨ ਦੇ ਦੋਸ਼ ਵਿਚ ਕੌੜੇ ਮਾਰਨ ਦੀ ਤਨਖਾਹ ਸੁਣਾਈ । ਜਿਸਨੂੰ ਉਨ੍ਹਾਂ ਸਿਰ ਮੱਥੇ ਮੰਨਿਆ ਸੀ । ਨੌਸ਼ਹਰਾ (ਪੇਸ਼ਾਵਰ) ਦੀ ਜੰਗ ਵਿਚ ਅਕਾਲੀ ਫੂਲਾ ਸਿੰਘ ਜੀ ਨੇ ਸ਼ਹੀਦੀ ਪਾਈ ।

## Akali Phoola Singh

Akali Phoola Singh (1761-1823) was the jathedar of the Akal Takhat. It was he who pronounced punishment of whip lashing on Maharaja Ranjit Singh, which he accepted readily. He laid down his life fighting in the battle of Naushera.

## ਮਹਾਰਾਜਾ ਦਲੀਪ ਸਿੰਘ

**(6 ਸਤੰਬਰ 1838-22 ਅਕਤੂਬਰ 1893)**

ਮਹਾਰਾਜਾ ਰਣਜੀਤ ਸਿੰਘ ਦੇ ਸਭ ਤੋਂ ਛੋਟੇ ਲੜਕੇ ਮਹਾਰਾਜਾ ਦਲੀਪ ਸਿੰਘ ਕੋਲੋਂ ਧੋਖੇ ਨਾਲ ਪੰਜਾਬ ਦੇ ਕਬਜ਼ੇ ਦੇ ਕਾਗਜ਼ਾਂ ਤੇ ਦਸਤਖਤ ਕਰਵਾਕੇ ਜਲਾਵਤਨ ਕਰ ਦਿੱਤਾ । ਭੁਚਲਾ ਕੇ ਸਿੱਖੀ ਤੋਂ ਵੀ ਦੂਰ ਕਰ ਦਿੱਤਾ ਪਰ ਮਹਾਰਾਣੀ ਜਿੰਦਾਂ ਦੀ ਇਕ ਹੀ ਮਿਲਣੀ ਪਿਛੋ ਸਿੱਖੀ ਅਪਣਾਈ (15 ਮਈ 1886) ਪੈਰਿਸ ਵਿਚ ਉਨ੍ਹਾਂ ਦਾ ਅਕਾਲ ਚਲਾਣਾ ਹੋਇਆ ।

## Maharaja Dalip Singh

Maharaja Dalip Singh (1837-1893), the yongest son of Maharaja Ranjit Singh, was wickedly eased out of power and sent to England after the annexation of Panjab. He was also misled and converted to christianity, but immediately after meeting his mother, Maharani Jindan, he embraced Sikhism again (1886). He died in Paris.



artist : SOBHA SINGH size : 32"x40" year : 1969

## ਸਰਦਾਰ ਬਘੇਲ ਸਿੰਘ

1765-1781 ਵਿਚਕਾਰ ਪੰਦਰਾਂ ਵਾਰੀ ਸਿੰਘਾਂ ਨੇ ਦਿੱਲੀ ਜਿੱਤੀ । 1781 ਦੀ ਜਿੱਤ ਵੇਲੇ ਸਰਦਾਰ ਬਘੇਲ ਸਿੰਘ ਨੇ ਲਾਲ ਕਿਲ੍ਹੇ ਤੇ ਕੇਸਰੀ ਝੰਡਾ ਝੁਲਾਇਆ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਿੱਲੀ ਦੇ ਤਖ਼ਤ ਤੇ ਬੈਠੇ ।

## Sardar Baghel Singh

Between 1765-1781, the Sikhs conquered Delhi 15 times. In 1781, Sardar Baghel Singh unfurled kesri (saffron) flag on the Red Fort and appointed Sardar Jassa Singh Ahluwalia to the Delhi throne.



artist : KIRPAL SINGH size : 33"x42" year : 1963

## ਜਰਨੈਲ ਹਰੀ ਸਿੰਘ ਨਲਵਾ

(1791-1831)

ਖਾਲਸਾ ਫੌਜ ਦੇ ਸਿਰਮੌਰ ਜਰਨੈਲ-ਸਨ । ਉਨ੍ਹਾਂ ਨੇ ਹੀ ਕਸ਼ਮੀਰ ਫਤਹ ਕੀਤਾ ਤੇ ਕਾਬਲ ਤੇ ਮੁਹੰਮ ਚਾੜ੍ਹ ਈਨ ਮਨਵਾਈ । ਫਾਰਸੀ, ਪੰਜਾਬੀ, ਅਰਬੀ ਦੇ ਮਾਹਰ ਸਨ । ਅੰਗਰੇਜ਼ੀ ਵੀ ਬੋਲ ਸਮਝ ਲੈਂਦੇ ਸਨ । ਜਮਰੌਦ ਦੀ ਜੰਗ ਵਿੱਚ ਜੂਝਦੇ ਸਰਦਾਰ ਹਰੀ ਸਿੰਘ ਨਲੂਆ ਨੇ ਸ਼ਹੀਦੀ ਪਾਈ ।

## Sardar Hari Singh Nalwa

Sardar Hari Singh Nalwa (1791-1831) was one of the top commanders of the Khalsa forces. He conquered Kashmir and then brought Kabul under his control. Besides being proficient in Persian, Arabic and Panjabi, he was fairly good in English. He lost his life fighting in the battle of Jamrud.



artist : S. G. THAKAR SINGH size : 29"x37" year : 1950

**ਮਹਾਂ ਕਵੀ ਭਾਈ ਸੰਤੋਖ ਸਿੰਘ ਜੀ (8 ਅਕਤੂਬਰ 1787-19 ਅਕਤੂਬਰ 1843)**

**ਸੂਰਜ ਪ੍ਰਕਾਸ਼ ਦੇ ਰਚਨਹਾਰੇ। ਸੰਗਤਾਂ ਉਨ੍ਹਾਂ ਦੀਆਂ ਰਚਨਾਵਾਂ ਨੂੰ ਇਤਨਾ ਆਦਰ ਦੇਂਦੀਆਂ ਹਨ ਕਿ ਰੋਜ਼ ਗੁਰਦੁਆਰਿਆਂ ਵਿੱਚ ਉਨ੍ਹਾਂ ਦੇ ਗ੍ਰੰਥ ਦੀ ਕਥਾ ਹੁੰਦੀ ਹੈ।**

Bhai Santokh Singh

Bhai Santokh Singh (1787-1843) is the author of the renowned Suraj Parkash. The Sikh sangat (devotees) esteem his writings so much that these are read and recited regularly in the gurudwaras.



artist : AMOLAK SINGH size : 24"x30 year : 1981

## ਗਿਆਨੀ ਗਿਆਨ ਸਿੰਘ

(15 ਅਪ੍ਰੈਲ 1822-24 ਸਤੰਬਰ 1921)

ਸਾਰੀ ਉਮਰ ਉਨ੍ਹਾਂ ਨੇ ਸਿੱਖ ਇਤਿਹਾਸ ਨੂੰ ਉਜਾਗਰ ਕਰਨ ਵਿਚ ਲਗਾ ਦਿੱਤੀ । ਤਵਾਰੀਖ ਗੁਰੂ ਖਾਲਸਾ, ਅਤੇ ਪੰਥ ਪ੍ਰਕਾਸ਼ ਦੀਆਂ ਤਿੰਨ ਜਿਲਦਾਂ ਦੇ ਪੰਜ ਹਿੱਸੇ ਉਨ੍ਹਾਂ ਦੀਆਂ ਬਹੁਮੁਲੀਆਂ ਇਤਿਹਾਸਕ ਲਿਖਤਾਂ ਹਨ । ਨਿਰਮਲਾ ਸੰਪ੍ਰਦਾਇ ਦੇ ਵੀ ਉਘੇ ਰੁਕਨ ਸਨ ।

## Giani Gian Singh

Giani Gian Singh (1822-1921) devoted his whole life in glorifying the achievements of Sikh history. Tawarikh Guru Khalsa and Panth Parkash are among the most invaluable of his historical writings. He was also an important member of the Nirmala sect.

## ਭਾਈ ਵੀਰ ਸਿੰਘ

(5 ਦਸੰਬਰ 1872-10 ਜੂਨ 1957)

ਭਾਈ ਸਾਹਿਬ ਨੇ ਸਿੱਖਾਂ ਵਿੱਚ ਸਿੱਖੀ ਦਾ ਗੋਰਵ ਪੈਦਾ ਕਰਨ ਲਈ ਐਸਾ ਸਾਹਿਤ ਰਚਿਆ ਜਿਸਨੂੰ ਪੜ੍ਹਕੇ ਹਰ ਕੋਈ ਸਿੱਖ ਆਪਣੇ ਤੇ ਮਾਨ ਕਰਨ ਲਗ ਪਿਆ । ਸ੍ਰੀ ਦਰਬਾਰ ਸਾਹਿਬ ਹੁਣ ਤਕ ਉਨ੍ਹਾਂ ਦੀ ਸੁਘੰਧਿਤ ਯਾਦ ਵਜੋਂ ਇਕ ਗੁਲਦਸਤਾ ਭੇਟ ਕੀਤਾ ਜਾਂਦਾ ਹੈ । ਪਹਿਲਾਂ ਉਹ ਆਪੂੰ ਰੱਖਦੇ ਸਨ ।

## Bhai Vir Singh

Bhai Vir Singh (1872-1957) was a great apostle of the spirit of Sikhism. His literary writings evoke the feelings of pride and self-respect in every Sikh. Flowers, in his sweet memory, are offered daily at the Darbar Sahib - a routine which he himself followed regularly.



artist : G. S. BANSAL size : 24"x30" year : 1978



artist : AMAR SINGH size : 24"x30" year : 1989

## ਸਰਾਦਰ ਸਰੂਪ ਸਿੰਘ (1919-1984)

ਸਰਦਾਰ ਸਰੂਪ ਸਿੰਘ ਜੀ ਨੇ ਸਿੱਖ ਨੌਜਵਾਨਾਂ ਦੀ ਦੁਰਦਸ਼ਾ ਦੇਖਕੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਨੂੰ (1945) ਸੰਗਠਨ ਕੀਤਾ ਅਤੇ ਭੁਲੜ ਕੌਮ ਨੂੰ ਐਸਾ ਦੇਸ਼ ਕਾਲ ਸਿਰਜਨ ਲਈ ਪ੍ਰੇਰਿਆ ਜਿਸ ਵਿਚ ਸਿੱਖੀ ਵੱਧ ਫੁੱਲ ਸਕੇ। ਉਨ੍ਹਾਂ ਦੇ ਨੇੜੇ ਜੋ ਵੀ ਆਇਆ ਪ੍ਰਭਾਵਤ ਹੋਏ ਬਗੈਰ ਨ ਰਹਿ ਸਕਿਆ। ਬੜੀ ਦਿਲ ਖਿਚਵੀਂ ਸ਼ਖਸੀਅਤ ਸੀ।

Sardar Sarup Singh (1919-1984) organised the Sikh youth by founding the All India Sikh Students Federation (1945). He inspired the youth to reconstruct the best traditions of Sikhism for their development and that of the community. He had a charismatic personality which wielded enormous powers over others.

## ਸਰਦਾਰ ਨਾਨਕ ਸਿੰਘ ਨਾਵਲਿਸਟ

(1897-1971)

ਪ੍ਰਸਿੱਧ ਪੰਜਾਬੀ ਨਾਵਲਕਾਰ ਜਿੰਨ੍ਹਾਂ ਨੇ ਅਨੇਕਾਂ ਨਾਵਲ ਨਾਟਕ ਤੇ ਕਹਾਣੀਆਂ ਲਿਖਕੇ ਪੰਜਾਬੀ ਬੋਲੀ ਨੂੰ ਅਮੀਰ ਬਣਾਇਆ।

Sardar Nanak Singh (1897-1971) is highly famous for his many novels, short stories and dramas. He is one of the pioneer story tellers in Punjabi language.



artist : AMOLAK SINGH size : 24"x30 year : 1988



artist : AMOLAK SINGH size : 24"x30" year : 1981

## ਬਾਬਾ ਖੜਕ ਸਿੰਘ (1867-1963)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਹਿਲੇ ਪ੍ਰਧਾਨ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਨਿਧੱੜਕ ਆਗੂ ਸਨ। ਚਾਬੀਆਂ ਦੇ ਮੋਰਚੇ ਵਿੱਚ ਸਰਕਾਰ ਨੇ ਅਕਾਲ ਤੱਖ਼ਤ ਤੇ ਆ ਚਾਬੀਆਂ ਉਨ੍ਹਾਂ ਦੇ ਹੀ ਹਵਾਲੇ ਕੀਤੀਆਂ ਸਨ।

Baba Kharak Singh (1867-1963) was the first President of Shiromani Gurudwara Parbandhak Committee and a dauntless leader of Shiromani Akali Dal. He led the Panth successfully through the Keys Agitation. The Government finally handed over the keys to him at the Akal Takhat.

## ਮਾਸਟਰ ਤਾਰਾ ਸਿੰਘ

(24 ਜੂਨ 1885-22 ਨਵੰਬਰ 1967)

ਪੂਰੀ ਅੱਧੀ ਸਦੀ ਸਿੱਖ ਸਿਆਸਤ ਤੇ ਛਾਏ ਰਹੇ। ਕਈ ਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਜਥੇਦਾਰ ਵੀ ਚੁਣੇ ਗਏ। ਉਨ੍ਹਾਂ ਦੀ ਲੇਖਣੀ ਵੀ ਬੜੀ ਟੁੰਬਵੀਂ ਤੇ ਦਲੀਲ ਭਰੀ ਹੁੰਦੀ ਸੀ।

Master Tara Singh (1885-1967) remained at the centre of Sikh politics for nearly half a centruy-led the Shiromani Gurudwara Parbandhak Committee as President and Shiromani Akali Dal as jathedar on several occcasions. His writings were as effective as his speech - highly persuasive and laden with arguments.



artist : AMOLAK SINGH size : 24"x30" year : 1981



artist : M. GURDIT SINGH size : 24"x30" year : 1970

## ਸ੍ਰ : ਤੇਜਾ ਸਿੰਘ ਸਮੁੰਦਰੀ

(20 ਫਰਵਰੀ 1882-17 ਜੁਲਾਈ 1926)

ਅਕਾਲੀ ਮੋਰਚਿਆਂ ਸਮੇਂ ਬੜੀ ਸੁੱਚਜਤਾ ਤੇ ਸੁਘੜਤਾ ਭਰੀ ਅਗਵਾਈ ਕੀਤੀ । ਤਨ ਮਨ ਧਨ ਵਾਰਨ ਤੋਂ ਕਦੇ ਸੰਕੋਚ ਨ ਕੀਤਾ । ਆਪ ਜੀ ਦੀ ਦਾਨਾਈ ਤੇ ਦਿਆਨਤਦਾਰੀ ਦੀ ਸਭ ਸ਼ੋਭਾ ਕਰਦੇ ਸਨ ।

## Sardar Teja Singh Samundari

Sardar Teja Singh Samundari (1882-1926) provided leadership to the Akali agitations with great discipline and intelligence. He devoted himself whole-heartedly to the cause of Sikhs and never flinched from making a sacrifice. He is highly respected for his wisdom and integrity.

## ਭਾਈ ਸਾਹਿਬ ਸਿਰਦਾਰ ਕਪੂਰ ਸਿੰਘ

(2 ਮਾਰਚ 1909-1985)

ਧੁਰੰਧਰ ਵਿਦਵਾਨ, ਉਘੇ ਲਿਖਾਰੀ ਤੇ ਬੜੇ ਵੱਡੇ ਚਿੰਤਕ ਸਨ। ਸਿੱਖ ਸਿਆਸਤ ਨੂੰ ਨਵੀਂ ਸੇਧ ਦੇਣ ਵਾਲਾ ਅਨੰਦਪੁਰ ਸਾਹਿਬ ਦਾ ਮਤਾ ਉਨ੍ਹਾਂ ਨੇ ਹੀ ਪੇਸ਼ ਕੀਤਾ ਸੀ ਜਿਸਨੂੰ ਸ਼੍ਰੋਮਣੀ ਅਕਾਲੀ ਦਲ ਨੇ ਅਪਣਾਇਆ ਸੀ । ਸ੍ਰੀ ਅਕਾਲ ਤੱਖ਼ਤ ਤੋਂ ਉਨ੍ਹਾਂ ਨੂੰ ਸਨਮਾਨਿਤ ਕਰਕੇ ਨੈਸ਼ਨਲ ਪ੍ਰੋਫੈਸਰ ਔਫ ਸਿਖਇਜ਼ਮ ਦੀ ਪਦਵੀ ਅਤੇ ਭਾਈ ਸਾਹਿਬ ਦਾ ਸਨਮਾਨ ਦਿੱਤਾ ਗਿਆ ।

Bhai Sahib Sirdar Kapoor Singh (1909-1985) was a learned scholar, a first rate writer and a profound thinker. The much publicised Anandpur Sahib Resolution, which has given a new direction to the Sikh struggle, was first draftedby him and later adopted by the Shiromani Akali Dal. He was honoured at the Akal Takhat with the distinction of National Professor of Sikhism and bestowed the title of 'Bhai Sahib'.



artist : AMOLAK SINGH size : 24"x30 year : 1989



artist : AMOLAK SINGH size : 36"x48" year : 1990

## ਸੰਤ ਬਾਬਾ ਖੜਕ ਸਿੰਘ

(1895-30 ਮਈ 1986)

ਉਨ੍ਹਾਂ ਨੇ ਇਤਿਹਾਸਕ ਗੁਰਦੁਆਰਿਆਂ ਦੀ ਮੁੜ ਉਸਾਰੀ ਦਾ ਕੰਮ ਆਪਣੇ ਜ਼ਿੰਮੇ ਲੈਂਦੇ ਉਦੁਤੀ ਕਾਰ ਸੇਵਾ ਕੀਤੀ, ਗੁਰੂ ਗ੍ਰੰਥ ਸਾਹਿਬ ਰਾਮਸਰ ਭਵਨ, ਲੰਗਰ ਗੁਰੂ ਰਾਮਦਾਸ ਅਤੇ ਗੁਰਦੁਆਰਾ ਬੀੜ ਬਾਬਾ ਬੁੱਢਾ ਜੀ ਉਨ੍ਹਾਂ ਦੀਆਂ ਪੰਥ ਨੂੰ ਮਹਾਨ ਦੇਣਾ ਹਨ

Sant Baba Kharak Singh (1895-1986) undertook the onerous task of reconstructing the historical shrines by kar seva (donation of work). Guru Granth Sahib Bhawan (Ramsar) and Gurudwara Bir Baba Budha Ji are two of his most sacred gifts to the Sikhs .

## ਸੰਤ ਬਾਬਾ ਜੀਵਨ ਸਿੰਘ

ਇੰਨ੍ਹਾਂ ਦੀ ਦੇਖਰੇਖ ਵਿੱਚ ਹੀ ਨੰਦੇੜ ਸਾਹਿਬ ਹਜ਼ੂਰ ਸਾਹਿਬ ਦਾ ਇਤਿਹਾਸਕ ਗੁਰਦੁਆਰਿਆਂ ਦਾ ਮੁੜ ਨਿਰਮਾਣ ਕੀਤਾ ਗਿਆ ਸੀ। ਕਿਤਨੇ ਹੀ ਹੋਰ ਇਤਿਹਾਸਕ ਅਸਥਾਨ ਉਨ੍ਹਾਂ ਕਾਰ ਸੇਵਾ ਰਾਂਹੀ ਬਣਾਏ ।

## Sant Baba Jiwan Singh

Sant Baba Jiwan Singh supervised the kar seva for reconstruction of the historical shrine of Hazoor Sahib at Nanded.



artist : AMOLAK SINGH size : 24"x30 year : 1984



artist : AMOLAK SINGH size : 24"x30 year : 1983

## ਸੰਤ ਬਾਬਾ ਸੇਵਾ ਸਿੰਘ

(1890-22 ਜਨਵਰੀ 1982)

ਉਨ੍ਹਾਂ ਦੀ ਦੇਖਰੇਖ ਵਿੱਚ ਸ੍ਰੀ ਅਨੰਦਪੁਰ ਸਾਹਿਬ, ਅਨੰਦਗੜ੍ਹ, ਕਿਲ੍ਹੇ ਦੀ ਮੁੜ ਉਸਾਰੀ ਕੀਤੀ ਗਈ । ਗੁਰਦੁਆਰਿਆਂ ਦੀ ਸੇਵਾ ਹੱਥੀ ਕਰਦੇ ਸਨ ।

## Sant Baba Sewa Singh

Sant Baba Sewa Singh supervised the reconstruction of the Anandgarh Fort at Anandpur Sahib.

## ਸੰਤ ਕਰਤਾਰ ਸਿੰਘ ਭਿੰਡਰਾਂ ਵਾਲੇ

(1923-1977)

ਦਮਦਮੀ ਟਕਸਾਲ ਦੇ ਮੁੱਖੀ ਦੇ ਤੌਰ ਤੇ ਪੰਥ ਵਿੱਚ ਅੰਮ੍ਰਿਤ ਲਹਿਰ ਦਾ ਪ੍ਰਵਾਹ ਚਲਾਕੇ ਹਜ਼ਾਰਾਂ ਪ੍ਰਾਣੀਆਂ ਨੂੰ ਗੁਰੂ ਵਾਲਾ ਬਣਾਇਆ । ਗੁਰੂ ਗ੍ਰੰਥ ਸਾਹਿਬ ਦੀ ਸੰਥਿਆਂ ਦਾ ਨਿਰੰਤਰ ਪ੍ਰਬੰਧ ਕਰਕੇ ਪ੍ਰਚਾਰ ਦੀਆਂ ਨਵੀਆਂ ਲੀਹਾਂ ਪਾਈਆਂ ।

## Sant Kartar Singh Bhindran Wale

Sant Kartar Singh as head of the Damdami Taksal, had been baptising Sikhs with a missionary zeal. Not only did he bring Sikhs to the Guru's fold, but also set up a school for instructions in the art of proper reading of Gurbani.



artist : G.S. SOHAN SINGH size 24"x30 year 1978



artist AMOLAK SINGH size . 24"x30 year : 1988



## ਸਰਾਦਾਰ ਸੋਭਾ ਸਿੰਘ ਆਰਟਿਸਟ

(29 ਨਵੰਬਰ 1901-22 ਅਗਸਤ 1986)

ਸਰਦਾਰ ਸੋਭਾ ਸਿੰਘ ਜੀ ਦੀ ਕਲਾਕਾਰੀ ਕਲਮ ਨੇ ਅੰਧਰੇਟੇ (ਧੌਲਾਧਰ) ਟਿਕਾਣਾ ਬਣਾ ਇਕਾਗਰ ਚਿੱਤ ਹੋ ਗੁਰੂ ਪਾਤਸ਼ਾਹਾਂ ਦੇ ਐਸੇ ਚਿਤਰ ਬਣਾਏ ਕਿ ਦੇਖਦੇ ਹੀ ਬਣਦੇ ਹਨ ।

Sardar Sobha Singh (1901-1986) conveys the calm and tranquility of his secluded abode (Andreta, Dhauladhar) in his paintings of the Gurus.

## ਸਰਦਾਰ ਕਿਰਪਾਲ ਸਿੰਘ ਆਰਟਿਸਟ

(10 ਦਸੰਬਰ 1923-26 ਅਪ੍ਰੈਲ 1990)

ਸਿੱਖ ਇਤਿਹਾਸ ਨੂੰ ਚਿਤਰਨ ਵਿੱਚ ਸਰਦਾਰ ਕਿਰਪਾਲ ਸਿੰਘ ਜੀ ਦਾ ਕੋਈ ਸਾਨੀ ਨਹੀ । ਕੇਂਦਰੀ ਸਿੱਖ ਅਜਾਇਬਘਰ ਦੇ ਨਿਰਮਾਤਾ ਦੇ ਤੌਰ ਤੇ ਸਦਾ ਯਾਦ ਕੀਤੇ ਜਾਣਗੇ । ਇਹ ਐਲਬਮ ਉਨ੍ਹਾਂ ਨੂੰ ਹੀ ਸਮਰਪੱਣ ਕੀਤੀ ਜਾ ਰਹੀ ਹੈ ।

When it comes to depiciting the Sikh history in paintings, Sardar Kirpal Singh Artist (1923-1990) has no rival. He will also be remembered as the founder of Central Sikh Museum. This album has been dedicated to his memory.

## ਸਰਦਾਰ ਐਸ. ਜੀ ਠਾਕਰ ਸਿੰਘ

(1899-2 ਫਰਵਰੀ 1976)

ਪੰਜਾਬ ਵਿੱਚ ਕਲਾ ਨੂੰ ਲੋਕਾਂ ਤੱਕ ਪਹੁੰਚਾਣ ਦਾ ਸਾਰਾ ਮਾਨ ਸਰਦਾਰ ਠਾਕੁਰ ਸਿੰਘ ਜੀ ਨੂੰ ਹੈ । ਉਨ੍ਹਾਂ ਦੇ ਤੇਲ - ਚਿਤਰ ਜਿਥੇ ਮਹਿਲਾਂ ਵਿਚ ਦੇਖੇ ਜਾ ਸਕਦੇ ਹਨ, ਉਥੇ ਆਮ ਘਰਾਂ ਦੀਆਂ ਦੀਵਾਰਾਂ ਤੇ ਵੀ ਸ਼ੋਭਾ ਪਾਂਦੇ ਹਨ ।

## S.G.Thakur Singh

Sardar S.G.Thakur Singh can be credited with the honour of popularising the Sikh art. His oil paintings have found place of respect in museums as well as in ordinary homes.

## ਮਾਸਟਰ ਗੁਰਦਿੱਤ ਸਿੰਘ

(1901-ਜਨਵਰੀ 1981)

ਕੇਂਦਰੀ ਸਿੱਖ ਆਜਾਇਬਘਰ ਦੀ ਉਸਾਰੀ ਵਿੱਚ ਉਨ੍ਹਾਂ ਦਾ ਯੋਗਦਾਨ ਕਦੇ ਭੁਲਾਇਆ ਨਹੀ ਜਾਵੇਗਾ । ਪੋਰਟਰੇਟ ਬਨਾਉਣ ਦੇ ਬੜੇ ਮਾਹਰ ਸਨ ।

## Master Gurdit Singh

Master Gurdit Singh was a great painter of portraits. His contribution to the making of the Central Sikh Museum is beyond description.

artist : DEVINDER SINGH size : 24"x30 year : 1983



artist : AMOLAK SINGH size : 24"x30" year : 1982





artist : G.S.SOHAN SINGH size 24"x30 year : 1986

## ਭਾਈ ਗਿਆਨ ਸਿੰਘ ਨਕਾਸ਼

(1883-1953)

ਨਕਾਸ਼ੀ ਦੀ ਅਲੋਪ ਹੋ ਰਹੀ ਕਲਾ ਨੂੰ ਆਪ ਦੀ ਕਲਮ ਨੇ ਹੀ ਸੁਰਜੀਤ ਕੀਤਾ ਅਤੇ ਸਮੁੱਚਾ ਜੀਵਨ ਦਰਬਾਰ ਸਾਹਿਬ ਦੀ ਕਲਾ ਨੂੰ ਅਰਪਨ ਕੀਤੀ ਰੱਖਿਆ ।

## Bhai Gian Singh Naqqash

Sardar Gian Singh (1883-1953) kept alive the fast vanishing art of Naqqashi (fresco). He spent is entire life working on the walls of the Darbar Sahib.



artist : M. GURDIT SINGH size . 24"x30" year : 1970

## ਭਾਈ ਮਹਿਤਾਬ ਸਿੰਘ ਨਕਾਸ਼

(1870-1940)

ਜੜਤ, ਟੁਕੜੀ ਤੇ ਪਚਾਕਾਰੀ (ਫਰੈਸਕੋ) ਵਿੱਚ ਆਪ ਜੀ ਦੀ ਵੱਡੀ ਮਹਾਰਤ ਸੀ । ਇਨ੍ਹਾਂ ਆਪਣਾ ਜੀਵਨ ਸ੍ਰੀ ਦਰਬਾਰ ਸਾਹਿਬ ਦੀ ਅਨੂਪਮ ਕਲਾ ਲਈ ਸਮਰਪਣ ਕੀਤਾ ।

## Bhai Mehtab Singh Naqqash

Bhai Mehtab Singh was an expert in naqqashi (fresco) and glass patchwork. He dedicated his whole life to the embellishment of Har mandir Sahib.



artist : AMOLAK SINGH size : 24"x30 year : 1983



artist : M. GURDIT SINGH size : 24"x30 year : 1978

## ਪ੍ਰਿੰਸੀਪਲ ਬਾਵਾ ਹਰਿਕਿਸ਼ਨ ਸਿੰਘ

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੇਖਕ ਵਜੋਂ ਜਿਥੇ ਆਪ ਜੀ ਦਾ ਨਾਂ ਉਘਾ ਹੈ, ਉਥੇ ਵਿਦਿਅਕ ਮਾਹਰ ਕਰਕੇ ਵੀ ਜਾਣੇ ਜਾਂਦੇ ਹਨ। ਅਕਾਲੀ ਮੋਰਚਿਆਂ ਵਿਚ ਵੀ ਅੱਗੇ ਵੱਧ ਹਿੱਸਾ ਲੈਂਦੇ ਰਹੇ। ਗੁੱਜਰਾਂਵਾਲਾ ਖਾਲਸਾ ਕਾਲਜ ਦੇ ਤੇ ਪਿਛੋਂ ਖਾਲਸਾ ਕਾਲਜ ਕਾਦੀਆਂ ਦੇ ਪ੍ਰਿੰਸੀਪਲ ਰਹੇ। ਸ਼੍ਰੋਮਣੀ ਕਮੇਟੀ ਦੇ ਕਈ ਵਾਰ ਕਾਇਮ ਮੁਕਾਮ ਪ੍ਰਧਾਨ ਵੀ ਰਹੇ।

## Principal Bawa Harkrishan Singh

Principal Bawa Harkrishan Singh was a great educationist but is better known as an explicator of Guru Granth Sahib. He was first the Principal of Khalsa College, Gujjranwala and then of Sikh National College, Qadian. He was also a very imprtant member of the Akali Dal and served as Acting President of S.G.P.C.on a number of occasions.

## ਭਾਈ ਸਾਹਿਬ ਭਾਈ ਰਣਧੀਰ ਸਿੰਘ

(1878-1961)

ਭਾਈ ਸਾਹਿਬ ਨਾਮ ਬਾਣੀ ਦੇ ਰਸੀਏ, ਸੁਰਤ ਮਾਹਿ ਨਿਰਤੇ ਕਰਨ ਵਾਲੇ, ਕੀਰਤਨ ਦੀ ਜਾਗ ਹਰ ਹਿਰਦੇ ਲਗਾਉਣ ਵਾਲੇ ਅਤੇ ਜੁਰਅਤ ਤੇ ਕੁਰਬਾਨੀ ਦੀ ਮੂਰਤ ਸਨ। ਉਮਰ ਦੇ ਕਈ ਕੀਮਤੀ ਸਾਲ ਅੰਗਰੇਜ਼ਾਂ ਦੀ ਕੈਦ ਵਿਚ ਕੱਟੇ।

## Bhai Sahib Bhai Randhir Singh

Bhai Sahib Bhai Randhir Singh (1878-1961) was a great lover of Bani and Kirtan. He encouraged and initiated hundreds into the virtuous art of hymn singing. He also spent several years in jails under the British rule.



artist : M. GURDIT SINGH size : 24"x30 year : 1975



artist : AMOLAK SINGH size : 24"x30 year : 1981

## ਜਰਨੈਲ ਬਿਕਰਮ ਸਿੰਘ

ਜਰਨੈਲ ਬਿਕਰਮ ਸਿੰਘ ਨੂੰ ਕਸ਼ਮੀਰ ਦਾ ਰੱਖਯਕ ਕਰਕੇ ਹੁਣ ਤੱਕ ਲੋਕੀਂ ਯਾਦ ਕਰਦੇ ਹਨ । ਉਨ੍ਹਾਂ ਦੀ ਦਿਖਾਈ ਦਲੇਰੀ ਦਾ ਹੀ ਸਦਕਾ ਸੀ ਕਿ 1947 ਵਿੱਚ ਕਬਾਈਲੀ ਹਮਲੇ ਨੂੰ ਪਛਾੜਿਆ ਗਿਆ । ਇਕ ਜਹਾਜ ਹਾਦਸੇ ਵਿਚ ਉਨ੍ਹਾਂ ਦੀ ਮ੍ਰਿਤੂ ਹੋਈ ।

## General Bikram Singh

General Bikram Singh is known even today as 'Saviour of Kashmir'. Under his gallant and astute command, Indian troops were able to crush the tribal insurgency in 1947. He died in an accident.

## ਸਰਦਾਰ ਕਰਨੈਲ ਸਿੰਘ

ਇਕ ਉਘੇ ਇੰਜੀਨੀਅਰ ਸਨ । ਅਸਾਮ ਦੀ ਰੇਲ ਵਿਛਾਉਣ ਦਾ ਅਤਿ ਔਖਾ ਕਾਰਜ ਆਪ ਜੀ ਨੇ ਹੀ ਨਿਭਾਇਆ ਸੀ । ਰੇਲਵੇ ਬੋਰਡ ਦੇ ਚੇਅਰਮੈਨ ਵੀ ਰਹੇ ਕੀਰਤਨ ਦੇ ਬੜੇ ਦਿਲ ਦਾਦਾ ਅਤੇ ਕੀਰਤਨੀ ਸਿੰਘਾਂ ਦੀ ਬੜੀ ਕਦਰ ਕਰਦੇ ਸਨ।

## Sardar Karnail Singh

Sardar Karnail Singh was an eminent railway engineer. it was he who accomplished the most arduous task of laying rail track in the sub-montane region of Assam. Later, he became the Chairman of Indian Railway Board. He was extremely fond of Kirtan.



artist : G. S. BANSAL size : 24"x30" year : 1978



artist : SOBHA SINGH size : 24"x30 year : 1978

## ਬਾਬਾ ਵੈਸਾਖਾ ਸਿੰਘ

(13 ਅਪ੍ਰੈਲ 1877-5 ਦਸੰਬਰ 1957)

ਜਿਥੇ ਇਨਕਲਾਬੀ ਸਨ ਉਥੇ ਨਾਮਰਸੀਏ ਤੇ ਬੜੇ ਸੁਧਾਰਕ ਵੀ ਸਨ।

## Baba Vasakha Singh

Baba Vasakha Singh (1877-1957) was a great revolutionary and a deeply religous man with a spirit of reformation.

## ਸਰਦਾਰ ਕਰਤਾਰ ਸਿੰਘ ਸਰਾਭਾ

(1896-14 ਨਵੰਬਰ 1915)

ਬਾਹਰਲੇ ਵਸਦੇ ਸਿੱਖਾਂ ਨੇ ਹਿੰਦੁਸਤਾਨ ਨੂੰ ਸਾਲ 1915 ਵਿਚ ਅਜ਼ਾਦ ਕਰਨ ਦਾ ਬੀੜਾ ਚੁੱਕਿਆ ਪਰ ਉਨ੍ਹਾਂ ਦੇ ਮਨਸੂਬੇ ਦਾ ਪਤਾ ਲਗ ਜਾਣ ਤੇ ਅੰਗਰੇਜ਼ੀ ਸਰਕਾਰ ਨੇ ਸਿੰਘਾਂ ਦੇ ਸਿਰਾਂ ਦਾ ਸ਼ਿਕਾਰ ਖੇਡਣਾ ਸ਼ੁਰੂ ਕਰ ਦਿੱਤਾ। 19 ਸਾਲ ਦੇ ਨੌਜਵਾਨ ਕਰਤਾਰ ਸਿੰਘ ਸਰਾਭਾ ਨੂੰ ਆਪਣੇ ਹੋਰ ਛੇ ਸਾਥੀਆਂ ਨਾਲ ਫਾਂਸੀ ਦਿੱਤੀ ਗਈ। ਜਿਸ ਚਾਅ ਨਾਲ ਉਨ੍ਹਾਂ ਫਾਂਸੀ ਦੇ ਰੱਸੇ ਨੂੰ ਚੁੰਮਿਆਂ, ਉਹ ਅਜ ਤੱਕ ਇਕ ਅਖਾਣ ਹੈ।

Sardar Kartar Singh Sarabha (1896-1915) was only 19 year old when he was hanged by the British Government, for conspiring against them. In 1915, the Sikhs living abroad decided to launch a struggle for India's independence, but, as soon as, the government came to know about it, they decided to suppress it with a heavy hand. Six others were also hanged alongwith Sarabha.



artist : M. GURDIT SINGH size : 24"x30 year :- 1974



artist : M. GURDIT SINGH size : 24"x30 year : 1974

## ਸ਼ਹੀਦ ਭਾਈ ਪ੍ਰਤਾਪ ਸਿੰਘ ਜੀ (ਪੰਜਾ ਸਾਹਿਬ)

ਅਕਤੂਬਰ 30-1921

ਗੁਰੂ ਕੇ ਬਾਗ ਦੇ ਮੋਰਚੇ ਦੇ ਸੰਬਧ ਵਿਚ ਅਕਾਲੀ ਕੈਦੀਆਂ ਦਾ ਇਕ ਜਥਾ ਸਰਕਾਰ ਨੇ ਸਜ਼ਾ ਦੇ ਕੇ ਅੰਮ੍ਰਿਤਸਰ ਤੋਂ ਅੱਟਕ ਜੇਲ ਨੂੰ ਸਪੈਸ਼ਲ ਗਡੀ ਰਾਹੀਂ ਤੋਰਿਆ । ਪੰਜਾ ਸਾਹਿਬ ਵਿਖੇ ਸੰਗਤ ਨੇ ਲੰਗਰ ਦੀ ਸੇਵਾ ਕਰਨੀ ਚਾਹੀ । ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਰੇਲ ਗੱਡੀ ਦੀ ਪਟੜੀ ਤੇ ਲੇਟ ਗਏ ਅਤੇ ਸ਼ਹੀਦ ਹੋ ਗਏ । ਸਿੰਘਾਂ ਪ੍ਰਸ਼ਾਦਿ ਛਕਿਆ ਧਰਮ ਦੀ ਖਾਤਰ ਕੁਰਬਾਨੀ ਦੀ ਇਹ ਬੇਮਿਸਾਲ ਘਟਨਾ ਹੈ ।

## Shahid Bhai Partap Singh

Shahid Bhai Partap Singh was one of the two Singhs who laid themselves down on the rail track at Panja Sahib to force a train to stop, so that they could serve langar to the hungry prisoners who were being escorted to Naushera jail. (Also refer 'Sacrifice at Panja Sahib').

## ਸ਼ਹੀਦ ਚੈਂਚਲ ਸਿੰਘ, ਸੁਲਤਾਨਵਿੰਡ

(2 ਮਈ 1928 ਅਕਤੂਬਰ 1960)

ਪੰਜਾਬੀ ਸੂਬੇ ਦੀ ਕਾਇਮੀ ਦੇ ਮੋਰਚੇ (1960) ਵਿੱਚ ਸਰਦਾਰ ਚੈਂਚਲ ਸਿੰਘ ਨੂੰ ਬਠਿੰਡਾ ਜੇਲ੍ਹ ਵਿੱਚ ਗੋਲ਼ੀਆਂ ਮਾਰ ਸ਼ਹੀਦ ਕੀਤਾ ਗਿਆ । ਬੜੇ ਜਵਾਂ ਮਰਦ ਸਿੰਘ ਸੂਰਮੇ ਸਨ।

## Shahid Chanchal Singh

Shahid Chanchal Singh (1928-1960) was shot dead in captivity at Bhatinda during the Panjabi Suba Agitation.



artist : AMOLAK SINGH size : 24"x30" year : 1989

## ਸਰਦਾਰ ਭਾਨ ਸਿੰਘ

(4 ਮਈ 1927-25 ਜੁਲਾਈ 1988)

ਸਰਦਾਰ ਭਾਨ ਸਿੰਘ ਜੀ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਤੀਜੇ ਪ੍ਰਧਾਨ ਸਨ । ਸਦਾ ਹੀ ਸਾਦਾ ਜੀਵਨ ਰੱਖਿਆ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਈ ਸਾਲ ਸਕੱਤਰ ਰਹੇ ਅਤੇ ਗੁਰਦੁਆਰਿਆਂ ਦੀ ਪਵਿੱਤਰਤਾ ਲਈ ਸ਼ਹੀਦੀਆਂ ਪਾ ਗਏ ।

## Sardar Bhan Singh

Sardar Bhan Singh (1927-1988) was the third President of the All India Sikh Students Federation. Later he remained Secretary, Shiromani Gurudwara Parbandhak Committee for several years. An extremely simple man, he sacrificed his life for maintaining the sanctity of Sikh shrines.



artist : AMOLAK SINGH size : 24"x30 year : 1984

## ਭਾਈ ਅਮਰੀਕ ਸਿੰਘ ਜੀ ਸ਼ਹੀਦ

ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ

(1954 - 6 ਜੂਨ 1984)

ਜਦ ਹਿੰਦ ਸਰਕਾਰ ਦੀ ਫੌਜ ਨੇ ਸ੍ਰੀ ਦਰਬਾਰ ਸਾਹਿਬ ਅਤੇ ਅਕਾਲ ਤੱਖ਼ਤ ਤੇ ਟੈਂਕਾਂ ਨਾਲ ਹਮਲਾ ਕੀਤਾ ਤਾਂ ਆਪ ਜੀ ਨੇ ਸਨਮੁੱਖ ਹੋ ਸ਼ਹੀਦੀ ਪਾਈ । ਆਪ ਜੀ ਸੰਤ ਕਰਤਾਰ ਸਿੰਘ ਜੀ (ਮਹਿਤਾ) ਦੇ ਵੱਡੇ ਸਪੁੱਤਰ ਸਨ ।

## Shahid Bhai Amrik Singh

Shahid Sardar Amrik Singh was the President of the All India Sikh Students Federation and a frontline target of the Indian troops when they attacked The Golden Temple with tanks in 1984. He was the eldest son of Sant Kartar Singh (Chowk Mehta).

## ਸ਼ਸਤਰ, ਕੇਂਦਰੀ ਸਿੱਖ ਅਜਾਇਬ ਘਰ Swords of Central Sikh Museum




| | |
|---|---|
| 1. ਪੁਰਾਤਨ ਸਿੰਘਾਂ ਦੇ ਸੰਜੋਅ | Aromour of a Singh soldier in early days. |
| 2. ਧਰਮ ਲਈ ਜੂਝਦੇ ਸਿੰਘਾਂ ਦੀਆਂ ਕ੍ਰਿਪਾਨਾਂ | Swords of Singh crusaders. |
| 3. ਚੱਕਰ, ਦੁਮਾਲੇ ਸਜਾਉਣ ਵਾਲੇ ਬਾਬਾ ਦੀਪ ਸਿੰਘ ਜੀ ਦੇ | (Chakar Dumalla) Baba Deep Singh Ji. |
| 4. ਭਾਈ ਮਹਿਤਾਬ ਸਿੰਘ ਮੀਰਾਂ ਕੋਟ ਦੀ ਕ੍ਰਿਪਾਨ, ਜਿਸ ਨਾਲ ਮੱਸੇ ਰੰਗੜ ਦਾ ਸਿਰ ਲਾਹਿਆ | Sword of Bhai Mahtab Singh, Miran Kot, used in the slaughter of Massa Rangad. |
| 5. ਕ੍ਰਿਪਾਨ ਮਹਾਰਾਜਾ ਰਣਜੀਤ ਸਿੰਘ ਜਿਸ ਨਾਲ ਕਸੂਰ ਫਤਹਿ ਕੀਤਾ | Sword of Maharaja Ranjit Singh, used in the conquest of Kasur. |
| 6. ਤੀਰ ਕਮਾਨ ਬਾਬਾ ਆਲਾ ਸਿੰਘ, ਪਟਿਆਲੇ ਵਾਲਿਆ ਦਾ | Bow and arrow of Baba Alla Singh of Patiala. |
| 7. ਮਹਾਰਾਜਾ ਰਣਜੀਤ ਸਿੰਘ ਦੇ ਫਰਾਂਸੀਸੀ ਜਰਨੈਲ ਦਾ ਪਸਤੌਲ | Pistol of Mahraja Ranjit Singh's french General. |




1. ਕਟਾਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ — Katar of the sixth Guru Hargobind.
2. ਕੰਘਾਂ, ਕਮਰਕੱਸਾ ਅਤੇ ਗਾਤਰਾ ਦਸਮ ਪਾਤਸ਼ਾਹ ਜੀ ਦਾ — Comb, zindle and sword of the tenth Guru.
3. ਕਟਾਰ ਦਸਮ ਪਾਤਸ਼ਾਹ — Katar of the tenth Guru.
4. ਅਠਾਹਰਵੀਂ ਸਦੀ ਦੀਆਂ ਤੋੜੇਦਾਰ ਬੰਦੂਕਾਂ — Cannon of 18th Century.

1





2



1. ਸਾਹਿਬ ਗੁਰੂ ਹਰਿਗੋਬਿੰਦ ਜੀ ਦੇ ਦਸਖਤਾਂ ਵਾਲਾ ਗ੍ਰੰਥ
2. ਪੁਰਾਤਨ ਹਥ ਲਿਖਤ ਜਪੁਜੀ ਸਾਹਿਬ ਅਤੇ ਹੋਰ ਬਾਣੀਆਂ

Volume of An old Manuscript , autographed by Guru Hargobind.
Old manuscripts of Japuji Sahib and other Banis.

## ਸ਼ਸਤਰ, ਸ੍ਰੀ ਅਕਾਲ ਤੱਖ਼ਤ ਸਾਹਿਬ Swords of Sri Akal Takhat Sahib




| | |
|---|---|
| 1. ਸਫਾਜੰਗ ਛੇਵੇਂ ਪਾਤਸ਼ਾਹ ਦਾ | Safajang (tomahawk) of the Sixth Guru. |
| 2. ਗਾਤਰੇ ਵਾਲੀ ਕ੍ਰਿਪਾਨ ਛੇਵੇਂ ਪਾਤਸ਼ਾਹ ਦੀ | The sheathed dagger of the Sixth Guru. |
| 3. ਪੈਚ ਕਬਜ ਛੇਵੇਂ ਪਾਤਸ਼ਾਹ | Pech kabaz (stilletto) of the Sixth Guru. |
| 4. ਗੁਰਜ਼ ਛੇਵੇਂ ਪਾਤਸ਼ਾਹ | Gurj (Club) of the Sixth Guru. |
| 5. ਕਟਾਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ | Katar of Sixth Guru Hargobind Ji |
| 6. ਮੀਰੀ | Miri |
| 7. ਪੀਰੀ | Piri |
| 8. ਕ੍ਰਿਪਾਨ ਬਾਬਾ ਬੁੱਢਾ ਸਾਹਿਬ ਜੀ ਦੀ | Sword of Baba Buddha Sahib |
| 9. ਤੀਰ ਦਸਮ ਪਾਤਸ਼ਾਹ ਦੇ | Arrows of the Tenth Guru. |
| 10. ਕ੍ਰਿਪਾਨ ਦਸਮ ਪਾਤਸ਼ਾਹ ਦੀ | Sword of the Tenth Guru. |










| | |
|---|---|
| 1. ਪਸਤੋਲ ਬਾਬਾ ਦੀਪ ਸਿੰਘ ਜੀ | Pistol of Baba Deep Singh. |
| 2. ਚੱਕਰ ਬਾਬਾ ਦੀਪ ਸਿੰਘ ਜੀ ਦੇ | (Chakar Dumala) Baba Deep Singh Ji |
| 3. ਕਟਾਰ ਅਕਾਲੀ ਫੂਲਾ ਸਿੰਘ ਜੀ ਦੀ | Katar (bayonet) of Akali Phoola Singh. |
| 4. ਕਟਾਰ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੀ | Katar of Sahibzada Jujhar Singh. |
| 5. ਕਟਾਰ ਦਸਮ ਪਾਤਸ਼ਾਹ ਦੀ | Katar of the Tenth Guru. |
| 6. ਕਟਾਰ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ | Katar of Sahibzada Ajit Singh. |
| 7. ਗਾਤਰੇ ਵਾਲੀ ਕ੍ਰਿਪਾਨ ਬਾਬਾ ਦੀਪ ਸਿੰਘ ਜੀ | The Sheathed Dagger of Baba Deep Singh Ji |
| 8. ਛੋਟੇ ਖੰਡੇ ਬਾਬਾ ਦੀਪ ਸਿੰਘ ਜੀ ਦੇ | Small Khandas of Baba Deep Singh Ji |
| 9. ਪੇਚ ਕਬਜ ਬਾਬਾ ਦੀਪ ਸਿੰਘ ਜੀ | Pech Kabaz of Baba Deep Singh Ji |




| | |
|---|---|
| 1. ਤੇਗਾ ਭਾਈ ਬਚਿਤਰ ਸਿੰਘ ਜਿਨ੍ਹਾਂ ਮਸਤ ਹਾਥੀ ਦਾ ਮੂੰਹ ਮੋੜਿਆ | Tegha (heavy sword) of Bhai Bachittar Singh. |
| 2. ਕ੍ਰਿਪਾਨ ਬਾਬਾ ਬੁੱਢਾ ਸਾਹਿਬ ਜੀ ਕਮਰ ਕੱਸੇ ਦੀ | Sword of Baba Budha Sahib's kamar kasa (girdle). |
| 3. ਤੇਗਾ ਅਕਾਲੀ ਫੂਲਾ ਸਿੰਘ ਜੀ ਦਾ | Tegha of Akali Phoola Singh. |
| 4. ਕ੍ਰਿਪਾਨ ਭਾਈ ਕਰਮ ਸਿੰਘ ਜੀ | Sword of Bhai Karam Singh. |
| 5. ਭਾਈ ਉਦੇ ਸਿੰਘ ਜੀ ਦੀ ਕ੍ਰਿਪਾਨ ਜਿੰਨ੍ਹਾਂ ਸਰਸਾ ਕਿਨਾਰੇ ਜੌਹਰ ਵਿਖਾਏ | Sword of Bhai Uday Singh who showed his Mettle on the banks of Sirsa. |
| 6. ਖੰਡਾ ਸ਼ਹੀਦ ਬਾਬਾ ਦੀਪ ਸਿੰਘ | Khanda(double-edged daggar) of Baba Deep Singh. |
| 7. ਕ੍ਰਿਪਾਨ ਭਾਈ ਬਿਧੀ ਚੰਦ ਜ਼ੀ | Sword of Bhai Bidhi Chand Ji |
| 8. ਤੇਗਾ ਜੇਥਦਾਰ ਬਾਬਾ ਨੌਧ ਸਿੰਘ ਜੀ ਦਾ | Tegha of Jathedar Baba Naud Singh. |
| 9. ਬਾਬਾ ਬੁੱਢਾ ਸਾਹਿਬ ਜੀ ਦੀ ਕ੍ਰਿਪਾਨ | Sword of Baba Buddha Ji |
| 10. ਗੁਰੂ ਹਰਿਗੋਬਿੰਦ ਦੇ ਜਰਨੈਲ ਭਾਈ ਜੇਠਾ ਜੀ ਦੀ ਕ੍ਰਿਪਾਨ | Tegha of Bhai Jetha, a commander of Guru Hargobind. |
| 11. ਤੇਗਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ (ਜਿੰਨ੍ਹਾਂ ਦਾ ਸ਼ਹੀਦੀ ਅਸਥਾਨ ਅਕਾਲ ਤਖਤ ਦੇ ਪਿੱਛੇ ਬਣਿਆ ਹੋਇਆ ਹੈ ।) | Tegha of Baba Gurbax Singh, memorial to whose sacrifice is built behind The Akal Takhat. |



2



1

1. ਪੇਨਲ ਸ੍ਰੀ ਹਰਿਮੰਦਰ ਸਾਹਿਬ ਦੀ ਬਾਹਰਲੀ ਬਾਹੀ ਤੇ
2. ਉਪਰਲੀਆਂ ਪੌੜੀਆਂ ਵਿੱਚ ਬਣਿਆ ਪੈਨਲ ਸ੍ਰੀ ਹਰਿਮੰਦਰ ਸਾਹਿਬ

A panel from the outer walls of Harmandir Sahib.

A panel from the first floor Staircase of Harmandir Sahib.





2

1. ਦਰਬਾਰ ਸਾਹਿਬ ਦੀ ਉਪਰਲੀ ਮੰਜ਼ਲ ਤੇ ਬਣੀ ਟੁੱਕੜੀ
2. ਪੇਨਲ ਸ੍ਰੀ ਹਰਿਮੰਦਰ ਸਾਹਿਬ ਬਾਹਰੀ ਬਾਹੀ

A panel (of patchwork) from the first floor of Darbar Sahib.

A panel from the outer walls of Harimandir Sahib.





1. ਪੇਨਲ ਸ੍ਰੀ ਹਰਿਮੰਦਰ ਸਾਹਿਬ ਦੀ ਬਾਹਰਲੀ ਬਾਹੀ ਤੇ
2. ਉਪਰਲੀਆਂ ਪੌੜੀਆਂ ਵਿੱਚ ਬਣਿਆ ਪੈਨਲ ਸ੍ਰੀ ਹਰਿਮੰਦਰ ਸਾਹਿਬ

A panel from the outer walls of Harimandir Sahib.

A panel from the first floor Staircase of Harimandir Sahib.




1 ਇਹ ਸਿੱਕੇ ਸ੍ਰੀ ਤਰਨ ਤਾਰਨ ਦੀ ਸੇਵਾ ਦੌਰਾਨ ਪ੍ਰਾਪਤ ਹੋਏ । Coins recovered from Tarn Taran sarovar during Kar Seva.

2 ਸਿੱਕੇ ਮਹਾਰਾਜਾ ਰਣਜੀਤ ਸਿੰਘ ਸਮੇਂ ਦੇ Coins of the times of Maharaja Ranjit Singh.



1914 ਵਿਚ ਜਰਮਨ ਵਿਚ ਸਿੱਖ ਫੌਜੀਆਂ ਜਿੱਤ ਹਾਸਲ ਕੀਤੀ ਅਤੇ ਤੋਪ ਸ੍ਰੀ ਦਰਬਾਰ ਸਾਹਿਬ ਭੇਟਾ ਕੀਤੀ

The gun, captured by the Sikh forces during the defeat of Germany (World War, 1914) and presented at the Darbar Sahib.

## ਕੁਝ ਹੋਰ ਜਾਣਕਾਰੀ ਅਜਾਇਬ ਘਰ ਬਾਬਤ :-

ਕੇਂਦਰੀ ਸਿੱਖ ਅਜਾਇਬ ਘਰ -ਸ੍ਰੀ ਦਰਬਾਰ ਸਾਹਿਬ ਅੰਦਰ ਜਾਂਦਿਆਂ ਮੁੱਖ ਦਵਾਰ ਘੰਟਾਘਰ ਦੀ ਪਹਿਲੀ ਮੰਜਿਲ ਤੇ ਸਥਿਤ ਹੈ। ਚਾਰ ਜੁਲਾਈ 1958 ਨੂੰ ਹੇਠ ਲਿਖੇ ਪਤਵੰਤਿਆਂ ਨੇ ਕੇਂਦਰੀ ਸਿੱਖ ਅਜਾਇਬ ਘਰ ਦਾ ਸੰਗਤਾਂ ਦੇ ਦਰਸ਼ਨਾਂ ਵਾਸਤੇ ਉਦਘਾਟਨ ਕੀਤਾ। ਸਿੰਘ ਸਾਹਿਬ ਗਿਆਨੀ ਅੱਛਰ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਜਥੇਦਾਰ ਕਿਰਪਾਲ ਸਿੰਘ ਜੀ ਚੱਕਸ਼ੇਰਾ, ਸਰਦਾਰ ਸਰੂਪ ਸਿੰਘ ਜੀ, ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਸਰਦਾਰ ਨਿਰਭੈ ਸਿੰਘ ਢਿਲੋਂ, ਸਰਦਾਰ ਪਰਦੁਮਣ ਸਿੰਘ ਅਜ਼ਾਦ ਅਤੇ ਗਿਆਨੀ ਕੇਹਰ ਸਿੰਘ ਵੈਰਾਗੀ ਉਸ ਸਮੇਂ ਸੰਗਤਾਂ ਨਾਲ ਹਾਜ਼ਰ ਸਨ।

ਸਰਦਾਰ ਭਾਨ ਸਿੰਘ ਜੀ ਪਹਿਲੇ ਕਿਊਰੇਟਰ, ਸਰਦਾਰ ਕ੍ਰਿਪਾਲ ਸਿੰਘ ਪ੍ਰਸਿੱਧ ਚਿਤਰਕਾਰ ਸ੍ਰ. ਅਵਤਾਰ ਸਿੰਘ ਗੈਲਰੀ ਮਾਸਟਰ ਅਤੇ ਹੋਰ ਸਟਾਫ ਨਿਯੁਕਤ ਕੀਤੇ ਗਏ। ਉਸ ਵਕਤ ਕੇਵਲ ਵੱਡਾ ਹਾਲ ਤੇ ਦੋ ਛੋਟੇ ਕਮਰੇ ਸਨ ਜੋ ਸੰਤ ਬਾਬਾ ਝੰਡਾ ਸਿੰਘ ਜੀ ਕਾਰ ਸੇਵਾ ਵਾਲਿਆਂ ਤਿਆਰ ਕੀਤੇ ਸਨ। ਸ੍ਰ. ਕਿਰਪਾਲ ਸਿੰਘ ਜੀ ਚਿਤੱਰਕਾਰ ਪਾਸੋਂ 17 ਚਿਤੱਰ ਸਿੱਖ ਅਰਦਾਸ ਨਾਲ ਸਬੰਧਤ ਤਿਆਰ ਕਰਵਾਕੇ ਹਾਲ ਵਿੱਚ ਸ਼ਸ਼ੋਭਿਤ ਕਰਕੇ ਸੰਗਤਾਂ ਦੇ ਦਰਸ਼ਨਾਂ ਲਈ ਰੱਖ ਦਿੱਤੇ ਗਏ।

ਤੋਸ਼ਾਖਾਨਾ ਲਾਹੌਰ ਤੋਂ ਇਤਿਹਾਸਕ ਵਸਤਾਂ, ਦਸਮ ਪਾਤਸ਼ਾਹ ਦਾ ਗਾਤਰਾ, ਕੰਘਾ, ਕਮਰ ਕੱਸਾ, ਬਲੌਰ, ਸਿਰੀ ਸਾਹਿਬ ਮਹਾਰਾਜਾ ਰਣਜੀਤ ਸਿੰਘ ਜੀ ਦੀ (ਜਿਸ ਨਾਲ ਕਸੂਰ ਫਤਹ ਕੀਤਾ) ਸਿਰੀ ਸਾਹਿਬ, ਸ੍ਰ. ਮਹਿਤਾਬ ਸਿੰਘ ਮੀਰਾਕੋਟ ਜੀ ਦੀ (ਜਿਸ ਨਾਲ ਮੱਸੇ ਰੰਗੜ ਦਾ ਸਿਰ ਲਾਹਿਆ), ਮਿਸ ਐਮਲੀ ਐਡਨ ਦੇ ਬਣੇ ਹੋਏ ਕੁਝ ਪੈਨਸਲ ਸਕੈਚ (ਜੋ ਮਹਾਰਾਜਾ ਰਣਜੀਤ ਸਿੰਘ ਕਾਲ ਨਾਲ ਸਬੰਧਤ ਹਨ ) ਵੀ ਲਿਆ ਕੇ ਰੱਖੇ ਗਏ। ਮਹਾਰਾਜਾ ਦਲੀਪ ਸਿੰਘ ਦੀ ਮੋਤੀਆਂ ਦੀ ਮਾਲਾ, ਫਕੀਰ ਅਜੀਜ਼ਉਦੀਨ ਦੇ ਪੋਤਰੇ ਪਾਸੋਂ (ਲਾਹੌਰ ਤੋਂ) ਲਿਆ ਕੇ ਰੱਖੀ ਗਈ ਇਤਿਹਾਸਕ ਸ਼ਸਤਰ ਕਟਾਰਾਂ, ਕਿਰਚਾਂ, ਖੋਖਰੀਆਂ, ਜੰਗੀ ਸੰਜੋਅ, ਅਠਾਰਵੀਂ ਸਦੀ ਦੇ ਸ਼ਸੱਤਰ, ਪਸਤੌਲ ਮਹਾਰਾਜਾ ਰਣਜੀਤ ਸਿੰਘ ਦੇ ਫਰਾਂਸੀਸੀ ਜਰਨੈਲ ਦਾ, ਗੁਰਦੁਆਰਾ ਮੋਤੀਬਾਗ ਪਟਿਆਲਾ ਤੋਂ ਪ੍ਰਾਪਤ ਕਰਕੇ ਰੱਖੇ ਗਏ।

ਹੱਥ ਲਿਖਤ (ਖਰੜੇ) ਪੋਥੀਆਂ, ਛੇਵੇਂ ਪਾਤਸ਼ਾਹ ਦੇ ਦਸਖਤਾਂ ਵਾਲਾ ਗ੍ਰੰਥ ਅਤੇ ਚੱਕਰ ਬਾਬਾ ਦੀਪ ਸਿੰਘ ਜੀ ਦੇ (ਦੁਮਾਲੇ ਸਜਾਉਣ ਵਾਲੇ) ਸ੍ਰੀ ਅਕਾਲ ਤਖ਼ੱਤ ਸਾਹਿਬ ਤੋਂ ਲਿਆ ਕੇ ਰੱਖੇ ਗਏ। ਸ਼ੁਤਰ ਜੰਬੂਰ, (ਤੋਪ) ਤੋੜੇਦਾਰ ਬੰਦੂਕਾਂ, ਗੋਲੀਆਂ ਅਤੇ ਗੋਲੇ, ਗੁ: ਧਮਧਾਨ ਸਾਹਿਬ ਜੀਂਦ ਤੋਂ ਪ੍ਰਾਪਤ ਕਰਕੇ ਰੱਖੇ ਗਏ। ਬੁਹਤ ਸਾਰੇ ਸਿੱਖ ਰਾਜ ਦੇ ਸਿੱਕੇ, ਢਾਲਾਂ, ਨੇਜ਼ੇ, ਭਾਲੇ ਸੰਗਤਾਂ ਨੇ ਭੇਟ ਕੀਤੇ। ਮਹਾਨ ਵਿਦਵਾਨਾਂ, ਕਲਾਕਾਰਾਂ, ਲਿਖਾਰੀਆਂ ਜਿੰਨ੍ਹਾਂ ਵਿਅਕਤੀਆਂ ਨੇ ਸਿੱਖ ਇਤਿਹਾਸ ਸਿੱਖੀ ਸਰੂਪ ਵਿੱਚ ਰਹਿਕੇ ਲਿਖਿਆ ਉਨ੍ਹਾਂ ਵਿਅਕਤੀਆਂ ਦੇ ਫੋਟੋਗ੍ਰਾਫ ਇਕੱਤਰ ਕੀਤੇ ਗਏ। ਵਾਜੇ, ਮਰਦੰਗ, ਖੜਤਾਲਾਂ, ਤਬਲੇ, ਸਿਤਾਰ, ਤਾਊਸ, ਦਿਲਰੁਬਾ, ਸਾਰੰਗੀ, ਸਾਰੰਦਾ, ਸਾਜ਼ ਜਿੰਨ੍ਹਾਂ ਨਾਲ ਪੁਰातਨ ਸਿੰਘ ਗੁਰਬਾਣੀ ਦਾ ਕੀਰਤਨ ਕਰਦੇ ਰਹੇ ਇਕੱਤਰ ਕੀਤੇ ਗਏ ਅਤੇ ਸ਼ੋਅ ਕੇਸਾਂ ਵਿੱਚ ਸਜਾ ਕੇ ਸੰਗਤਾਂ ਦੇ ਦਰਸ਼ਨਾਂ ਲਈ ਰਖੇ ਗਏ।

ਹੁਕਮਨਾਮਾ ਮਾਤਾ ਗੁਜਰੀ ਜੀ, ਮਾਤਾ ਸਾਹਿਬ ਕੌਰ ਜੀ, ਮਾਤਾ ਸੁੰਦਰੀ ਜੀ, ਹੱਥ ਲਿਖਤ ਪੱਤਰਾ ਦਸਮ ਪਾਤਸ਼ਾਹ ਦਾ (ਫਾਰਸੀ ਵਿੱਚ) ਦੇ ਫੋਟੋਗ੍ਰਾਫ ਪ੍ਰਾਪਤ ਕਰਕੇ ਰੱਖੇ ਗਏ। ਕਾਂਗੜਾ ਆਰਟ, ਪੰਜਾਬ ਸਕੂਲ ਆਫ ਆਰਟ, ਨੀਡਲ ਵਰਕ, ਕਸ਼ਮੀਰੀ ਆਰਟ, ਮਿਨੇਚਰ ਚਿੱਤਰ, ਸਿੱਖਰਾਜ ਅਤੇ ਗੁਰੂ ਸਾਹਿਬਾਂ ਦੇ ਪ੍ਰਾਪਤ ਕਰਕੇ ਰੱਖੇ ਗਏ। ਚਾਰ ਜੁਲਾਈ 1955 ਨੂੰ ਜਿਹੜੇ ਟੀਅਰ ਗੈਸ ਸ਼ੈਲ ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਕਰਮਾਂ ਵਿੱਚ ਪੁਲੀਸ ਵੱਲੋਂ ਸੁਟੇ ਗਏ ਸਨ ਰੱਖੇ ਗਏ।

ਸਿੱਖ ਸ਼ਹੀਦਾਂ ਦੇ ਚਿੱਤਰਾਂ ਨੂੰ ਸਰਦਾਰ ਕਿਰਪਾਲ ਸਿੰਘ ਜੀ ਚਿੱਤਰਕਾਰ ਨੇ ਆਪਣੀ ਅੱਠ ਸਾਲਾਂ ਦੀ ਸੇਵਾ ਦੋਰਾਨ ਬੜੇ ਬਾਖੂਬੀ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਚਿਤਰਿਆ। 1961 ਵਿੱਚ ਸ੍ਰ. ਕਿਰਪਾਲ ਸਿੰਘ ਚਿਤੱਰਕਾਰ ਦੇ ਸੇਵਾ ਛੱਡ ਜਾਣ ਮਗਰੋਂ 1963 ਵਿੱਚ ਮਾਸਟਰ ਗੁਰਦਿੱਤ ਸਿੰਘ ਬਤੌਰ ਚਿੱਤਰਕਾਰ ਨਿਯੁਕਤ ਹੋਏ। ਇਨ੍ਹਾਂ ਨੇ ਇਤਿਹਾਸ ਦਰਸਾਉਂਦੇ ਚਿੱਤਰ ਤਿਆਰ ਕੀਤੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਰਦਾਰ ਸੋਭਾ ਸਿੰਘ ਚਿੱਤਰਕਾਰ ਪਾਸੋਂ 10 ਅਤੇ ਸ੍ਰ. ਠਾਕਰ ਸਿੰਘ ਚਿੱਤਰਕਾਰ ਪਾਸੋਂ 8 ਚਿੱਤਰ ਤਿਆਰ ਕਰਵਾਕੇ ਸ਼ਸ਼ੋਭਤ ਕੀਤੇ। ਅਜਾਇਬ ਘਰ ਦੀ ਪੰਜਾਬ, ਹਿੰਦੋਸਤਾਨ ਅਤੇ ਵਿਦੇਸ਼ ਵਸਦੀਆਂ ਸਮੂੰਹ ਸੰਗਤਾਂ ਵਿੱਚ ਬਹੁਤ ਸ਼ਲਾਘਾ ਹੋਈ। ਇਸ ਤਰ੍ਹਾਂ ਸਿੱਖ ਇਤਿਹਾਸ ਤੇ ਵਿਰਾਸਤ ਨੂੰ ਮੂਕ ਭਾਸ਼ਾ ਰਾਂਹੀ ਦਰਸਾਉਂਦੇ ਇਹਨਾਂ ਚਿੱਤਰਾਂ ਦੀ ਪਰੰਪਰਾ ਚਾਲੂ ਹੋਈ।

ਸੰਗਤਾਂ ਵਿੱਚ ਅਜਾਇਬ ਘਰ ਵੇਖਣ ਦਾ ਉਤਸ਼ਾਹ ਵੱਧਦਾ ਗਿਆ। (1975) ਵਿੱਚ ਨਾਲ ਲਗਦੀ ਥਾਂ ਪੁਰ ਤਿੰਨ ਹਾਲ ਕਮਰੇ ਅਜਾਇਬ ਘਰ ਲਈ ਬਣਵਾਕੇ ਸ਼ਾਮਲ ਕੀਤੇ ਗਏ। ਚਿਤਰਾਂ ਨੂੰ ਸਮੇਂ ਦੀ ਵੰਡ ਅਨੁਸਾਰ ਸ਼ੁਸ਼ੋਭਤ ਕੀਤਾ ਗਿਆ। ਵੱਡੇ ਹਾਲ ਨੂੰ ਗੁਰੂ ਸਾਹਿਬਾਂ ਨਾਲ ਸਬੰਧਤ ਅਤੇ ਸਮਕਾਲੀ ਸ਼ਹੀਦਾਂ ਦੇ ਚਿੱਤਰ ਸਜਾਉਣ ਲਈ ਇਸਤੇਮਾਲ ਕੀਤਾ ਗਿਆ। ਹਾਲ ਨੰ: 2 ਵਿੱਚ ਬਾਬਾ ਬੰਦਾ ਸਿੰਘ ਜੀ ਬਹਾਦਰ ਅਤੇ ਅਠਾਰਵੀਂ ਸਦੀ ਦੇ ਚਿੱਤਰਾਂ ਨੂੰ ਤਰਤੀਬ ਨਾਲ ਸਜਾਇਆ ਗਿਆ। ਹਾਲ ਨੰ: 3 ਵਿੱਚ ਸਿੱਖ ਮਿਸਲਾਂ, ਸਿੱਖ ਰਾਜ ਦੇ ਉਸਰੱਈਏ, ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨਾਲ ਸੰਬਧਤ ਚਿੱਤਰ ਅਤੇ ਅਕਾਲੀ ਮੋਰਚਿਆਂ ਨਾਲ ਸਬੰਧਤ ਚਿੱਤਰ ਸ਼ਸ਼ੋਭਤ ਕੀਤੇ ਗਏ। ਹਾਲ ਨੰ: 4 ਵਿੱਚ ਵਿਸ਼ੇਸ਼ ਸ਼ਖਸੀਅਤਾਂ, ਕਾਰਸੇਵਾ ਵਾਲੇ ਸੰਤਾਂ, ਸਿੱਖ ਸ਼ਹੀਦਾਂ, ਸਿੱਖ ਸਕਾਲਰ ਆਦਿ ਦੇ ਵਿਅਕਤੀਗਤ ਚਿੱਤਰ ਸਜਾਏ ਗਏ। 1981 ਵਿੱਚ ਮਾਸਟਰ ਗੁਰਦਿੱਤ ਸਿੰਘ ਚਿਤਰਕਾਰ ਦੇ ਅਕਾਲ ਚਲਾਣੇ ਪਿਛੋਂ ਦਾਸ (ਅਮੋਲਕ ਸਿੰਘ) ਨੂੰ ਚਿੱਤਰਕਾਰ ਵਜੋਂ ਨਿਯੁਕਤ ਕੀਤਾ ਗਿਆ। ਸਰਦਾਰ ਨਰਿੰਦਰ ਜੀਤ ਸਿੰਘ ਜੀ ਤੇ ਗਿਆਨੀ ਹਰਜੀਤ ਸਿੰਘ ਜੀ ਨੇ ਵੀ ਕਿਊਰੇਟਰ ਦੀ ਸੇਵਾ ਕਈ ਸਾਲ ਨਿਭਾਈ।

ਕੇਂਦਰੀ ਸਿੱਖ ਅਜਾਇਬ ਘਰ ਦੇ ਦਰਸ਼ਨਾਂ ਲਈ ਵੱਡੀ ਗਿਣਤੀ ਵਿੱਚ ਸੰਗਤਾਂ ਆਉਣ ਲੱਗ ਪਈਆਂ ਜਿਸ ਨਾਲ ਮੌਜੂਦਾ ਹਾਲ ਅਤੇ ਕਮਰਿਆਂ ਦੀ ਜਗ੍ਹਾ ਬਹੁਤ ਘੱਟ ਮਹਿਸੂਸ ਹੋਣ ਲੱਗ ਪਈ ਅਤੇ ਸੰਗਤਾਂ ਦੀ ਮੰਗ ਅਤੇ ਉਤਸ਼ਾਹ ਨੂੰ ਵੇਖਦਿਆਂ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸ੍ਰੀ ਦਰਬਾਰ ਸਾਹਿਬ ਵੱਲੋਂ ਅਜਾਇਬ ਘਰ ਲਈ ਦੋ ਹਾਲ, ਸਟੋਰ ਅਤੇ ਪ੍ਰਬੰਧਕੀ ਦਫ਼ਤਰ ਦੀ ਬਿਲਡਿੰਗ ਉਸਾਰੀ ਜਾ ਰਹੀ ਹੈ। ਜਿਸ ਨਾਲ ਅਜਾਇਬ ਘਰ ਨੂੰ ਜਗ੍ਹਾ ਦੀ ਆਉਂਦੀ ਘਾਟ ਪੂਰੀ ਕੀਤੀ ਜਾ ਸਕੇਗੀ। 1984 ਦੇ ਫੌਜੀ ਹਮਲੇ ਦੌਰਾਨ ਕੇਂਦਰੀ ਸਿੱਖ ਅਜਾਇਬ ਘਰ ਨੂੰ ਕਾਫੀ ਨੁਕਸਾਨ ਹੋਇਆ। ਫੌਜੀ ਹਮਲੇ ਦੌਰਾਨ ਜਿਨ੍ਹਾਂ ਤਸਵੀਰਾਂ ਨੂੰ ਨੁਕਸਾਨ ਪੁੱਜਾ ਸੀ ਕਰੜੀ ਘਾਲਣਾ ਨਾਲ ਤਸਵੀਰਾਂ ਦਰੁਸਤ ਕਰਕੇ ਦੁਬਾਰਾ ਸੰਗਤਾਂ ਦੇ ਦਰਸ਼ਨਾਂ ਲਈ ਸ਼ਸ਼ੋਭਤ ਕਰ ਦਿੱਤੀਆਂ ਗਈਆਂ। ਕੰਵਰ ਦਲੀਪ ਸਿੰਘ ਦੀ ਮੋਤੀਆਂ ਦੀ ਮਾਲਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾ ਇੰਚ ਦੀ ਦਰਸ਼ਨੀ ਬੀੜ ਅਤੇ ਹੋਰ ਪੁਰਾਣਾ ਆਰਟ ਜੋ ਮਿਨੇਚਰ ਦੇ ਰੂਪ ਵਿੱਚ ਸੀ ਤਬਾਹ ਹੋ ਗਿਆ। ਇਹ ਪਿਆ ਘਾਟਾ ਕਦੀ ਪੂਰਾ ਨਹੀ ਹੋ ਸਕਦਾ। ਅਜੇ 1984 ਦੇ ਹੋਏ ਨੁਕਸਾਨ ਨੂੰ ਪੂਰਾ ਹੀ ਕੀਤਾ ਜਾ ਰਿਹਾ ਸੀ ਕਿ ਦੁਬਾਰਾ ਅਪਰੇਸ਼ਨ ਬਲੈਕ ਥੰਡਰ (1987) ਦੌਰਾਨ ਵੀ ਅਜਾਇਬ ਘਰ ਨੂੰ ਫੇਰ ਕਾਫੀ ਨੁਕਸਾਨ ਪੁੱਜਾ। ਇਸ ਸਮੇਂ ਦੌਰਾਨ ਦੋ ਇੰਚ ਦਾ ਖੰਡਾ ਸਾਹਿਬਜਾਦਾ ਅਜੀਤ ਸਿੰਘ ਦਾ ਅਤੇ ਭਾਈ ਪੈੜੇ ਮੋਖੇ ਵਾਲੀ ਪੋਥੀ ਗੁੰਮ ਹੋ ਗਈ। ਪੰਜਾਹ ਕੁ ਚਿੱਤਰਾਂ ਨੂੰ ਗੋਲੀਆਂ ਵੱਜੀਆਂ ਤੇ ਇਤਿਹਾਸਕ ਸਾਜ਼ ਬਿਲਕੁਲ ਤਬਾਹ ਹੋ ਗਏ।

ਆਉਣ ਵਾਲੇ ਸਮੇਂ ਵਿੱਚ ਗੁਰੂ ਸਾਹਿਬਾਂ ਨਾਲ ਸਬੰਧਤ ਸ਼ਸਤਰ, ਬੱਸਤਰ, ਅਸਤ੍ਰ ਤੇ ਹੋਰ ਵਸਤਾਂ ਥਾਂ ਪੁਰ ਥਾਂ ਤੋਂ ਇਕੱਠੀਆਂ ਕਰਕੇ ਕੇਂਦਰੀ ਸਿੱਖ ਅਜਾਇਬ ਘਰ ਸਜਾਉਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਕੁਝ ਸਮੇਂ ਵਿੱਚ ਅਜਾਇਬ ਘਰ ਦੀ ਹੋਰ ਵਧੇਰੀ ਦਿੱਖ ਨਿੱਖਰ ਕੇ ਸਾਹਮਣੇ ਆਵੇਗੀ।

ਅਜਾਇਬ ਘਰ ਦੀ ਚੌਣਵੇਂ ਮੈਂਬਰ ਸਾਹਿਬਾਨ ਦੀ ਸਬ-ਕਮੇਟੀ ਹੈ ਜਿਸ ਵਿੱਚ ਪੰਜਾਬ ਦੇ ਉੱਘੇ ਵਿਅਕਤੀ ਸ਼੍ਰੋ: ਗੁ: ਪ੍ਰ: ਕਮੇਟੀ ਦੇ ਮੈਂਬਰ ਸਾਹਿਬਾਨ, ਚਿੱਤਰਕਾਰ, ਅਤੇ ਬੁਧੀਜੀਵੀ ਸ਼ਾਮਲ ਹਨ। ਇਹ ਸਬ-ਕਮੇਟੀ ਸਮੇਂ ਸਮੇਂ ਅਜਾਇਬ ਘਰ ਨੂੰ ਹੋਰ ਚੰਗੇਰਾ, ਖੂਬਸੂਰਤ ਅਤੇ ਦਿੱਲ ਖਿਚਵਾਂ ਬਨਾਉਣ ਵਿੱਚ ਸਹਿਯੋਗ ਅਤੇ ਸੁਝਾਉ ਦਿੰਦੀ ਹੈ।

ਕੇਂਦਰੀ ਸਿੱਖ ਅਜਾਇਬ ਘਰ ਰੋਜ਼ ਬਿਨ੍ਹਾਂ ਨਾਗਾ ਸਵੇਰੇ 8 ਵਜੇ ਤੋਂ ਸ਼ਾਮ 5 ਵਜੇ ਤੀਕ ਸੰਗਤਾਂ ਦੇ ਦਰਸ਼ਨਾਂ ਲਈ ਖੁਲ੍ਹਾ ਰਹਿੰਦਾ ਹੈ। ਇਸਦਾ 12 ਮੈਂਬਰਾਂ ਦਾ ਸਟਾਫ ਹੈ, ਜੋ ਹਰ ਸਮੇਂ ਸੰਗਤਾਂ ਦੀ ਸੇਵਾ ਕਰਨ ਲਈ ਤੱਤਪਰ ਰਹਿੰਦਾ ਹੈ। ਸਰਦਾਰ ਅਵਤਾਰ ਸਿੰਘ ਅਤੇ ਸਰਦਾਰ ਜਗਮੋਹਨ ਸਿੰਘ ਅਜਾਇਬ ਘਰ ਵਿਖੇ ਸਿੱਖ ਇਤਿਹਾਸ ਦੀ ਜਾਣਕਾਰੀ ਸੰਗਤਾਂ ਨੂੰ ਵਿਸਥਾਰ ਸਹਿਤ ਸਮਝਾਉਂਦੇ ਹਨ।

ਅਮੋਲਕ ਸਿੰਘ
ਕਿਊਰੇਟਰ/ਚਿੱਤਰਕਾਰ

THE ILLUSTRATED LONDON NEWS [FEB. 16, 1856.




DHULEEP SING.—FROM A COLLODION BY O. G. REJLANDER, WOLVERHAMPTON.

ਸਕੈਚ- ਮਹਾਰਾਜਾ ਦਲੀਪ ਸਿੰਘ ਜੀ
(18 ਫਰਵਰੀ 1856 ਦੇ ਅਖਬਾਰ ਵਿਚੋਂ)

Sketch of-Maharaja Daleep Singh
(In London News 18 Feb. 1856)

---

ਟਾਈਟਲ ਚਿੱਤਰ-ਦਰਬਾਰ ਦਸਮ ਪਾਤਸ਼ਾਹ (ਧੰਨਵਾਦ ਸਹਿਤ ਪੰਜਾਬੀ ਯੂਨੀਵਰਸਿਟੀ, ਪਟਿਆਲਾ)
ਸਫਾ ਨੰ: 27 ਸਲਾਈਡ ਧੰਨਵਾਦ ਸਹਿਤ ਡਾ: ਸੀ.ਐਸ ਚੰਨ, ਇੰਗਲੈਂਡ, ਸਫਾ ਨੰ: 68-69 ਧੰਨਵਾਦ ਸਹਿਤ ਸਰਦਾਰ ਜਰਨੈਲ ਸਿੰਘ

